ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ



# ਵਿਗਿਆਨਕ ਵਿਚਾਰ

ਸੰਪਾਦਕ: ਰਾਜਪਾਲ ਸਿੰਘ

ਕੀਮਤ: 2 ਰੁਪਏ

ਅੰਦਰ ਪੜ੍ਹੋ

9 ਅੰਕ-ਅਗਸਤ 1988

ਵਿਸ਼ੇਸ਼ ਲੇਖ—ਮਰਹੂਮ ਕਵੀ ਪਾਸ਼ ਦੀ ਅੰਧ ਵਿਸ਼ਵਾਸਾਂ ਸਬੰਧੀ ਲਿਖਤ 'ਅੰਧ ਵਿਸ਼ਵਾਸ ਤੇ ਅਸੀਂ ਲੋਕ'। ਇਸ ਤੋਂ ਬਿਨਾਂ ਸ਼ੰਕਾ ਨਵਿਰਤੀ ਤਹਿਤ ਉਡਣ ਤਸ਼ਤਰੀਆਂ ਬਾਰੇ ਜਾਣਕਾਰੀ ਅਤੇ ਹੋਰ ਲੇਖ ਤੇ ਸਥਾਈ ਕਾਲਮ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਵਿਗਿਆਨਕ ਵਿਚਾਰ'
ਪੋਸਟ ਬਾਕਸ ਨੰ: 34
ਕੋਟ ਕਪੂਰਾ-151204

ਚੰਦੇ ਭੇਜਣ ਲਈ ਪਤਾ

ਸੁਰਿੰਦਰ c/o ਅਵਤਾਰ ਗੋਂਦਰਾ
ਐਡਵੋਕੇਟ, ਜ਼ਿਲ੍ਹਾ ਕਚਹਿਰੀਆਂ,
ਫਰੀਦਕੋਟ

ਸਲਾਨਾ ਚੰਦਾ = 20 ਰੁਪਏ
ਲਾਈਫ ਮੈਂਬਰ = 200 ਰੁਪਏ

ਪ੍ਰਕਾਸ਼ਨ—ਮਾਲਕ ਤੇ ਪ੍ਰਕਾਸ਼ਕ ਅਮਰਜੀਤ ਨੇ ਇੰਦਰਾ ਕੰਪੋਜ਼ਿੰਗ ਹਾਊਸ ਦੁਆਰਾ ਐਨ. ਕੇ. ਪ੍ਰਿੰਟਿੰਗ ਏਜੰਸੀ ਜਲੰਧਰ ਤੋਂ ਛਪਵਾ ਕੇ ਰੈਸ਼ਨਲਿਸ਼ਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੌਦ ਜ਼ਿਲਾ ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ।

# ਸੰਪਾਦਕੀ

## ਪਟਿਆਲੇ ਦਾ ਹੜ੍ਹ ਅਤੇ ਨੱਥ ਚੂੜੇ ਦੀ ਭੇਂਟ

ਇਸ ਸਾਲ ਮਾਨਸੂਨ ਦੀ ਪਹਿਲੀ ਬਾਰਸ਼ ਹੀ ਪਟਿਆਲੇ ਦੇ ਲੋਕਾਂ ਲਈ ਕਹਿਰ ਬਣ ਕੇ ਆਈ। ਪਟਿਆਲੇ ਦੇ ਨਾਲ ਦੀ ਲੰਘਦੀ ਇਕ ਬਰਸਾਤੀ ਨਦੀ ਦੇ ਪਾਣੀ ਨੇ ਸ਼ਹਿਰ ਦੇ ਨੀਵੇਂ ਅਤੇ ਨਦੀ ਦੇ ਨਾਲ ਲੱਗਦੇ ਇਲਾਕਿਆਂ ਵਿਚ ਭਾਰੀ ਤਬਾਹੀ ਕੀਤੀ। ਖਾਸ ਕਰ ਝੁੱਗੀਆਂ ਝੌਂਪੜੀਆਂ ਅਤੇ ਗਰੀਬ ਲੋਕਾਂ ਦੇ ਬਣੇ ਕਮਜ਼ੋਰ ਮਕਾਨ ਤਾਂ ਬਿਲਕੁਲ ਨਸ਼ਟ ਹੋ ਗਏ।

ਹੜ੍ਹ ਦਾ ਮੁੱਖ ਕਾਰਨ, ਪਿਛਲੇ ਸਾਲਾਂ ਵਿਚ ਸਬੰਧਿਤ ਮਹਿਕਮੇ ਵਲੋਂ ਪਟਿਆਲਾ ਨਦੀ ਦੀ ਠੀਕ ਤਰ੍ਹਾਂ ਦੇਖਭਾਲ ਨਾ ਕੀਤੇ ਜਾਣਾ ਸੀ। ਇਸ ਦੇ ਕਿਨਾਰਿਆਂ ਦੀ ਲੋੜੀਂਦੀ ਮੁਰੰਮਤ ਨਾ ਕੀਤੇ ਜਾਣ ਸਦਕਾ ਉਹ ਪਾਣੀ ਦੇ ਚੜ੍ਹਾਈ ਕਰਦਿਆਂ ਹੀ ਥਾਵਾਂ-ਥਾਵਾਂ ਤੋਂ ਟੁੱਟ ਗਏ। ਇਸੇ ਤਰ੍ਹਾਂ ਇਸਦੇ ਵਿਚ ਸਰਕੰਡਾ ਅਤੇ ਹੋਰ ਝਾੜਬੂਟ ਆਦਿ ਬਹੁਤ ਮਾਤਰਾ ਵਿਚ ਖੜ੍ਹੇ ਸਨ ਜਿਹਨਾਂ ਨੇ ਪਾਣੀ ਦੇ ਅੱਗੇ ਵਲ ਵਹਾਅ ਵਿਚ ਰੁਕਾਵਟ ਪਾ ਦਿੱਤੀ। ਚਾਹੀਦਾ ਤਾਂ ਇਹ ਸੀ ਕਿ ਮਾਨਸੂਨ ਤੋਂ ਪਹਿਲਾਂ ਇਸ ਨਦੀ ਦੇ ਵਿਚੋਂ ਵਾਧੂ ਝਾੜਬੂਟ ਕੱਢੇ ਜਾਂਦੇ ਅਤੇ ਕੰਢਿਆਂ ਨੂੰ ਮੁਰੰਮਤ ਕਰਕੇ ਮਜ਼ਬੂਤ ਬਣਾਇਆ ਜਾਂਦਾ। ਖਾਸ ਕਰਕੇ ਇਸ ਵਾਰ ਜਦ ਮੌਸਮ ਵਿਗਿਆਨੀ ਆਮ ਨਾਲੋਂ ਵਧੇਰੇ ਬਾਰਸ਼ ਦੀ ਭਵਿਖਬਾਣੀ ਕਰ ਰਹੇ ਸਨ ਤਾਂ ਇਹ ਹੋਰ ਵੀ ਜ਼ਰੂਰੀ ਸੀ।

ਪਰ ਇਸ ਮਾੜੀ ਘਟਨਾ ਦਾ ਸਭ ਤੋਂ ਵੱਧ ਚਿੰਤਾਜਨਕ ਪੱਖ ਇਹ ਸਾਹਮਣੇ ਆਇਆ ਕਿ ਲੋਕਾਂ ਦਾ ਧਿਆਨ ਉਪਰੋਕਤ ਵਰਣਨ ਕੀਤੇ ਅਸਲ ਕਾਰਣਾਂ ਤੋਂ, ਨਦੀ ਨੂੰ ਕਲਪਿਤ ਦੇਵੀ ਬਣਾ ਕੇ ਸਫਲਤਾ ਨਾਲ ਉਸ ਵਲ ਤਿਲਕਾ ਦਿੱਤਾ ਗਿਆ। ਇਹ ਪ੍ਰਚਾਰ ਹੋ ਗਿਆ ਕਿ ਇਸ ਵਾਰ ਐਸੀ ਭੈੜੀ ਤਬਾਹੀ ਇਸ ਲਈ ਹੋਈ ਹੈ ਕਿਉਂਕਿ ਸ਼ਾਹੀ ਪਰਿਵਾਰ ਨੇ ਨਦੀ ਨੂੰ ਸੋਨੇ ਦੀ ਨੱਥ ਅਤੇ ਚੂੜਾ ਭੇਂਟ ਨਹੀਂ ਕੀਤਾ ਸੀ (ਉਂਜ ਇਹ ਪ੍ਰਥਾ ਤਾਂ ਲਗਭਗ ਪਿਛਲੇ 20 ਸਾਲ ਤੋਂ ਬੰਦ ਸੀ) ਲੋਕਾਂ ਨੇ ਬਜਾਏ ਸਰਕਾਰ ਅਤੇ ਸਬੰਧਿਤ ਅਧਿਕਾਰੀਆਂ ਨੂੰ ਦੋਸ਼ੀ ਠਹਿਰਾਉਣ ਦੇ, ਨਦੀ ਦੇਵੀ ਦੀ ਕਰੋਪੀ ਦਾ ਭਾਣਾ ਮੰਨ ਲਿਆ ਅਤੇ ਸਰਕਾਰ ਤੋਂ ਆਪਣੀ ਜਾਨ-ਮਾਲ ਦੇ ਹੋਏ ਨੁਕਸਾਨ ਦੇ ਹਰਜਾਨੇ ਦੀ ਮੰਗ ਕਰਨ ਦੀ ਬਜਾਏ ਸ਼ਾਹੀ ਪਰਿਵਾਰ ਤੋਂ ਨੱਥ ਚੂੜਾ ਭੇਂਟ ਕਰਵਾਉਣ ਦੀ ਮੰਗ ਕਰਨ ਲੱਗੇ।

ਅੰਧ-ਵਿਸ਼ਵਾਸਾਂ ਦਾ ਸਭ ਤੋਂ ਵੱਡਾ ਨੁਕਸਾਨ ਇਹੀ ਹੁੰਦਾ ਹੈ ਕਿ ਇਹ ਸਾਡੀ ਸੋਚ ਨੂੰ ਸਮੱਸਿਆ ਦੇ ਅਸਲ ਕਾਰਨਾਂ ਤੋਂ ਤਿਲਕਾ ਕੇ ਸਮੱਸਿਆ ਨੂੰ ਹੱਲ ਕਰਨ ਤੋਂ ਪਾਸੇ ਲਿਜਾਂਦੇ ਹਨ ਅਤੇ ਅਸਲ ਦੋਸ਼ੀਆਂ ਤੇ ਉਂਗਲ ਧਰਨ ਦੀ ਬਜਾਏ ਕਿਸੇ ਕਲਪਿਤ ਦੇਵਤੇ ਦੀ ਕਰੋਪੀ ਨਾਲ ਜੋੜ ਦਿੰਦੇ ਹਨ।

ਇਹ ਅੰਧ-ਵਿਸ਼ਵਾਸੀ ਸੋਚ ਦੇ ਪਾਸਾਰ ਦਾ ਹੀ ਫਲ ਸੀ ਕਿ ਅਮਰਿੰਦਰ ਸਿੰਘ ਵਰਗਾ ਮਕਾਰ ਸਿਆਸਤਦਾਨ ਨੱਥ ਚੂੜਾ ਭੇਂਟ ਕਰਕੇ ਪਟਿਆਲੇ ਦੇ ਲੋਕਾਂ ਵਿਚ ਆਪਣੀ ਭੱਲ ਬਣਾ ਗਿਆ ਅਤੇ ਜ਼ਿੰਮੇਂਵਾਰ ਅਧਿਕਾਰੀ ਲੋਕਾਂ ਦੇ ਰੋਹ ਤੋਂ ਬਚ ਗਏ। ਇਸ ਤਰ੍ਹਾਂ ਪਟਿਆਲੇ ਦੇ ਹੜ੍ਹਾਂ ਦੀ ਇਹ ਘਟਨਾ ਇਕ ਵਾਰ ਫਿਰ ਦਰਸਾਉਂਦੀ ਹੈ ਕਿ ਲੋਕਾਂ ਵਿਚ ਦਰੁਸਤ ਚੇਤਨਾ ਦੇ ਪਾਸਾਰ ਲਈ ਅੰਧ-ਵਿਸ਼ਵਾਸਾਂ ਨੂੰ ਖਤਮ ਕਰਨ ਦੀ ਕਿੰਨੀ ਲੋੜ ਹੈ।



# ਅੰਧ ਵਿਸ਼ਵਾਸ ਤੇ ਅਸੀਂ ਲੋਕ

—ਪਾਸ਼

ਪਾਸ਼ ਸਾਡੇ ਦੌਰ ਦੀ ਇਕ ਅਨੁਪਮ ਬੌਧਿਕ ਪ੍ਰਤਿਭਾ ਸੀ ਉਸਨੂੰ ਇਕ ਕਵੀ ਦੇ ਤੌਰ ਤੇ ਸਾਰੇ ਜਾਣਦੇ ਅਤੇ ਮਾਣਦੇ ਹਨ ਪਰ ਕਵਿਤਾ ਰਚਣ ਦੇ ਨਾਲ ਨਾਲ ਉਸਨੇ ਗਿਆਨ ਵਿਗਿਆਨ ਦੇ ਵੱਖ ਵੱਖ ਖੇਤਰਾਂ ਦਾ ਕਿੰਨਾ ਗੰਭੀਰ ਅਧਿਐਨ ਕੀਤਾ ਸੀ ਉਸਦਾ ਇਹ ਪੱਖ ਸਾਡੇ ਸਾਹਮਣੇ ਘੱਟ ਹੀ ਆਇਆ ਹੈ। ਪਾਸ਼ ਅਤੇ ਉਸਦੇ ਸਾਥੀਆਂ ਵੱਲੋਂ ਹੱਥ ਨਾਲ ਲਿਖਕੇ ਅਤੇ ਸਾਈਕਲੋ-ਟਾਈਲ ਕਰਕੇ ਵੰਡੇ ਜਾਂਦੇ ਪਰਚੇ 'ਹਾਕ' ਵਿਚ ਉਸਦੇ ਵੱਖ-ਵੱਖ ਵਿਸ਼ਿਆਂ ਤੇ ਬੜੇ ਸ਼ਾਨਦਾਰ ਲੇਖ ਮਿਲਦੇ ਹਨ। ਇਹੋ ਜਿਹੇ ਖੋਜ ਭਰਭੂਰ ਲੇਖਾਂ ਦਾ ਕੁਝ ਕੁ ਸਥਾਨਕ ਵਿਅਕਤੀਆਂ ਤੱਕ ਹੀ ਸੀਮਿਤ ਰਹਿ ਜਾਣਾ ਜਿਥੇ ਇਕ ਪਾਸੇ ਬੁਰਜੂਆਂ ਪ੍ਰੈਸ ਦੀ ਚਮਕ ਦਮਕ ਦੇ ਗਲਬੇ ਨੂੰ ਦਰਸਾਉਂਦਾ ਹੈ ਉਥੇ ਦੂਜੇ ਪਾਸ ਸਾਡੀ ਅਗਾਂਹਵਧੂ ਲਹਿਰ ਦੀ ਕਮਜੋਰੀ ਜਾਂ ਨਲਾਇਕੀ ਨੂੰ ਵੀ ਪ੍ਰਗਟ ਕਰਦਾ ਹੈ ਕਿ ਅਸੀਂ ਹੁਣ ਤੱਕ ਪਾਸ਼ ਵਰਗੇ ਵਿਅਕਤੀ ਦੀਆਂ ਲਿਖਤਾਂ ਨੂੰ ਵੀ ਆਮ ਲੋਕਾਂ ਤੱਕ ਨਾ ਲਿਜਾ ਸਕੇ।

ਖੈਰ ਹੁਣ ਸਾਨੂੰ ਸਾਥੀ ਨਰਭਿੰਦਰ ਦੇ ਸਹਿਯੋਗ ਨਾਲ ਕੁਝ ਲੇਖ ਪ੍ਰਾਪਤ ਹੋਏ ਹਨ ਜਿਨ੍ਹਾਂ ਨੂੰ ਅਸੀਂ ਵਿਗਿਆਨਕ ਵਿਚਾਰ ਦੇ ਅੰਕਾਂ ਵਿਚ ਤੁਹਾਡੇ ਸਾਹਮਣੇ ਪੇਸ਼ ਕਰਾਂਗੇ। ਇਹ ਲੇਖ ਅੰਧ ਵਿਸ਼ਵਾਸਾਂ, ਫਿਰਕਾ ਪ੍ਰਸਤੀ, ਰਾਸ਼ੀਫਲ ਅਤੇ ਤਾਰਾ ਵਿਗਿਆਨ ਆਦਿ ਬਾਰੇ ਹਨ। ਅਸੀਂ ਪਾਸ਼ ਦੇ ਕਰੀਬੀ ਸਾਥੀਆ ਨੂੰ ਅਪੀਲ ਕਰਦੇ ਹਾਂ ਕਿ ਉਹ ਪਾਸ਼ ਦੀਆਂ ਗਿਆਨ, ਵਿਗਿਆਨ, ਮਨੋ-ਵਿਗਿਆਨ ਅਤੇ ਫਲਸਫੇ ਨਾਲ ਸੰਬਧਿਤ ਹੋਰ ਲਿਖਤਾਂ ਵੀ ਸਾਡੇ ਤੱਕ ਪਹੁੰਚਾਉਣ ਦਾ ਉਦਮ ਕਰਨ।

ਇਸ ਲੜੀ ਦਾ ਇਹ ਪਹਿਲਾ ਲੇਖ ਵੱਖ-ਵੱਖ ਪ੍ਰਚਲਿਤ ਵਹਿਮਾਂ ਭਰਮਾਂ ਬਾਰੇ ਪਾਸ਼ ਦੇ ਡੂੰਘੇ ਵਿਸ਼ਲੇਸ਼ਣ ਨੂੰ ਦਰਸਾਉਂਦਾ ਇਸ ਲੇਖ ਦੀ ਹੋਰ ਵੀ ਅਹਿਮੀਅਤ ਬਣਦੀ ਹੈ ਜਦ ਅਸੀਂ ਦੇਖਦੇ ਹਾਂ ਇਹ ਲੇਖ ਤਰਕਸ਼ੀਲ ਸੁਸਾਇਟੀ ਦੇ ਬਣਨ ਤੋਂ ਵੀ ਵੀ ਪਹਿਲਾਂ ਲਿਖਿਆ ਗਿਆ ਹੈ। (1981)

## ਅੰਧ ਵਿਸ਼ਵਾਸ ਤੇ ਅਸੀਂ ਲੋਕ

ਅੱਜ ਦੇ ਸਮੇਂ ਵਿਚ ਲੋਕਾਂ ਅੰਦਰ ਪਾਏ ਜਾਂਦੇ ਅੰਧ ਵਿਸ਼ਵਾਸ਼ ਬੀਤੇ ਵੇਲਿਆਂ ਦਾ ਗਿਆਨ ਹੈ। ਪਰ ਅਜਿਹਾ ਗਿਆਨ ਜੋ ਕਿ ਪੜਤਾਲਿਆ ਨਹੀਂ ਗਿਆ। ਅਜਿਹੇ ਅਣਪੜਤਾਲੇ ਗਿਆਨ ਨੂੰ ਵਿਗਿਆਨ ਦੇ ਯੁੱਗ ਵਿਚ ਜਿਉਂਦਾ ਰਹਿਣ ਦਾ ਕੋਈ ਹੱਕ ਨਹੀਂ। ਤਦ ਵੀ ਜੇ ਇਹ ਜਿਉਂਦਾ ਹੈ ਤਾਂ ਇਸ ਦੇ ਦੋ ਹੀ ਕਾਰਨ ਹੋ ਸਕਦੇ ਹਨ ਇਕ ਤਾਂ ਲੋਕਾਂ ਦੀ ਬਹੁਗਿਣਤੀ ਦਾ ਅਗਿਆਨੀ ਹੋਣਾਂ, ਦੂਜਾ ਕੁਝ ਕੁ ਅਜਿਹੇ ਲੋਕਾਂ ਦੀ ਚੁਸਤ ਮਕਾਰੀ ਜਿਨ੍ਹਾਂ ਦਾ ਹਲਵਾ-ਮੰਡਾ ਹੀ ਵਹਿਮਾ ਭਰਮਾਂ ਨੂੰ ਫੈਲਾ ਕੇ ਚੱਲਦਾ ਹੈ।

ਸਾਡੇ ਇਲਾਕੇ ਵਿਚ ਮਸਾਂ ਸੌ 'ਚੋਂ ਇਕ ਇਕ ਆਦਮੀ ਅਜਿਹਾ ਹੈ ਜੋ ਅੰਧ ਵਿਸ਼ਵਾਸਾਂ ਤੋਂ ਕੁੱਝ ਮੁਕਤ ਹੋਵੇ ਅਰਥਾਤ ਇਕ ਪਿੰਡ ਵਿਚੋਂ ਮਸਾਂ ਦੋ ਤਿੰਨ ਜਣੇ। ਤੇ ਉਹਨਾਂ ਦਾ ਵੀ ਆਮ ਲੋਕਾਂ ਵਿਚ ਮਖੌਲ ਹੀ ਉਡਾਇਆ ਜਾਂਦਾ ਹੈ। ਵਿਸ਼ਵਾਸਾਂ ਵਿਚ ਗੁੱਸੇ ਲੋਕ ਕਈ ਵਾਰ ਸਵਾਲ ਕੀਤਾ ਕਰਦੇ ਹਨ ਕਿ ਜੇ ਇਨ੍ਹਾਂ ਵਿਚ ਕੋਈ ਸਚਾਈ ਨਹੀਂ ਤਾਂ ਸਾਰੀ ਦੁਨੀਆਂ ਇਨਾਂ ਨੂੰ ਕਿਉਂ ਮੰਨਦੀ ਹੈ ? ਪੜੇ ਲਿਖੇਲੋਚ ਵੀ ਇਨ੍ਹਾਂ ਨੂੰ ਕਿਉਂ ਮੰਨਦੇ ਹਨ ? ਇਨਾਂ ਦੋ ਸਵਾਲਾਂ ਦਾ ਜਵਾਬ ਅਸੀਂ ਇਸ ਲੇ ਦੇ ਅਖੀਰ ਵਿਚ ਦੇਵਾਂਗੇ। ਪਹਿਲਾਂ ਕੁੱਲ ਮੋਟੇ ਮੋਟੇ ਅੰਧ ਵਿਸ਼ਵਾਸ਼ਾਂ ਦੀ ਚਰਚਾ ਕਰ ਲਈਏ।

ਛਿੱਕ ਵੱਜਣ ਉੱਤੇ ਕਿਸੇ ਥਾਂ ਜਾਣ ਦੀ ਤਿਆਰੀ ਢਿੱਲੀ ਕਰ ਦੇਣੀ :—ਭਲਾ ਇਸ ਮੂਰਖਤਾ ਦੀ ਕੀ ਤੁਕ ਹੈ ? ਛਿੱਕ ਜਾਂ ਨਿੱਛ ਕਿਉਂ ਆਉਂਦੀ ਹੈ ? ਨਿੱਛ ਅਸਲ ਵਿਚ ਨੱਕ ਦੇ ਅੰਦਰਲੇ ਰਾਹ ਵਿਚ ਕੋਈ ਬਾਹਰੀ ਪਦਾਰਥੀਕਣ ਚਲੇ ਜਾਣ ਉੱਤੇ ਉਸ ਨੂੰ ਬਾਹਰ ਕੱਢਣ ਲਈ ਸਰੀਰ ਦਾ ਬਚਾਂਉ ਪ੍ਰਤੀਕਰਮ (ਡੀਫੈਂਸਰੀਐਕਸ਼ਨ) ਹੈ। ਇਸ ਸਾਧਾਰਣ ਸਰੀਰਕ ਅਮਲ ਦਾ ਸੰਬੰਧ ਵਾਤਾਵਰਣ ਤਾਪਮਾਨ ਅਤੇ ਹਵਾ ਦੀ ਬਣਤਰ ਨਾਲ ਹੈ ! ਚੰਗੀ ਜਾਂ ਮਾੜੀ ਘਟਨਾ ਨਾਲ ਛਿੱਕ ਦਾ ਉਨਾਕੁਹੀ ਸੰਬੰਧ ਹੋ ਸਕਦਾ ਹੈ ਜਿਨਾ ਕਿ ਕਿਸੇ ਸਿੱਧ ਸਾਦੇ ਅਨਪੜ੍ਹ ਦਾ ਸਾਇੰਸ ਨਾਲ। ਜੇ ਛਿੱਕ ਵੱਜੀ ਤੋਂ ਤੁਰੇ ਕਿਸੇ ਬੰਦੇ ਨਾਲ ਕੋਈ ਗੱਲ ਵਾਪਰ ਜਾਣੇ ਤਾਂ ਉਹ ਭੋਂਦੂ ਜੀਵਨ ਭਰ ਲਈ ਛਿੱਕਾਂ ਤੇ ਜਾਲ ਵਿਚ ਫਸ ਜਾਂਦਾ ਹੈ—ਇਹ ਨਹੀਂ ਸੋਚਦਾ ਕਿ ਮਾੜੀਆਂ ਘਟਨਾਵਾਂ ਹੋਰ ਵੀ ਹਜ਼ਾਰਾਂ ਜਣਿਆਂ ਨਾਲ ਰੋਜ ਵਾਪਰਦੀਆਂ ਹਨ ਭਾਵੇਂ ਕਿ ਉਹ ਛਿੱਕ ਤੋਂ ਬਿਨਾਂ ਹੀ ਤੁਰੇ ਹੋਣ। ਬਹੁਤੇ ਮਨੁੱਖ Coincide-

nces ਦੇ ਦੂਸਿਤ ਬੋਧ ਤੋਂ ਰੋਗੀ ਹੁੰਦੇ ਹਨ ਜਿਵੇਂ ਕਿ ਕੋਈ ਜਣਾ ਅੰਬ ਦੇ ਬੂਟੇ ਥੱਲੇ ਬੈਠਾ ਹੈ। ਰੁੱਖ ਤੋਂ ਇਕ ਕਾਂ ਉੱਡਦਾ ਹੈ ਉਸੇ ਵੇਲੇ ਇਕ ਅੰਬ ਹੇਠਾਂ ਡਿਗਦਾ ਹੈ। ਹੇਠਾਂ ਬੈਠਾ ਬੰਦਾ ਧਾਰਨਾ ਹੀ ਇਹ ਬਣਾ ਲਵੇ ਕਿ ਅੰਬ ਤਦ ਡਿੱਗਦਾਂ ਹੈ ਜੇ ਕਾਂ ਉੱਡੇ। ਨਾਲ ਨਾਲ ਵਾਪਰੀਆਂ ਦੋ ਘਟਨਾਵਾਂ ਨੂੰ ਇਕ ਦੂਜੇ ਦਾ ਕਾਰਨ ਸਮਝ ਲੈਣਾਂ ਇਕ ਮਾਨਸ਼ਿਕ ਰੋਗ ਹੈ ਅਤੇ ਅੰਧ ਵਿਸ਼ਵਾਸੀ ਬਹੁਤਾ ਕਰਕੇ ਇਸ ਰੋਗ ਦੇ ਸ਼ਿਕਾਰ ਹੁੰਦੇ ਹਨ।

ਔਰਤ ਦੀ ਖੱਬੀ ਅੱਖ ਫਰਕਣ ਨੂੰ ਉਮੀਦ ਫਲਣ ਦਾ ਚਿੰਨ੍ਹ ਮੰਨਣਾ:—ਇਹ ਵੀ ਨਿੱਛ ਵਾਲੇ ਅੰਧ ਵਿਸ਼ਸਾਸ ਵਾਂਗ ਹੀ ਹੀ ਊਟ ਪਟਾਂਗ ਹੈ ਰਮਾਇਣ ਵਿਚ ਵਰਨਣ ਹੈ ਕਿ ਅਸ਼ੋਕ ਵਾਟਿਕਾਂ ਵਿਚ ਨਜ਼ਰਬੰਦ ਸੀਤਾ ਦੀ ਖੱਬੀ ਅੱਖ ਫਰਕਣ ਨਾਲ ਉਸ ਦੀਆਂ ਸੁੰਨੀਆਂ ਸੋਚਾਂ ਵਿਚ ਆਸ ਲਿਸ਼ਕੀ ਤੇ ਉਸੇ ਦਿਨ ਹਨੂੰਮਾਨ ਹੋਰੀਂ ਰਾਮ ਦਾ ਸੰਦੇਸ਼ ਲੈ ਕੇ ਆ ਪੁੱਜੇ। ਅੱਖ ਫਰ-ਕਣ ਬਾਰੇ ਸਰੀਰ ਵਿਗਿਆਨ ਕੀ ਕਹਿੰਦਾਂ ਹੈ ? ਇਹ ਤਦ ਵਾਪਰਦਾ ਹੈ ਜਦੋਂ ਕੋਈ ਨਸ ਵਧੇਰੇ ਉਤੇਜਿਤ ਹੋਣ ਮਗਰੋਂ ਅਖੀਰ ਤਣਾਓ ਮੁਕਤ ਅਤੇ ਸਹਿਜ ਅਵਸਥਾ ਵਿਚ ਪਰਤਦਾ ਹੈ। ਪਰ ਤਣਾਉ ਕਿਹੜੇ ਪਾਸਿਉ ਨਿਕਾਸ ਕਰੇਗਾ ਇਹ ਸਰੀਰ ਦੀ ਸੁਤੇ-ਸਿਧ ਅਤੇ ਅਚਾਨਕ ਚੋਣ ਹੁੰਦੀ ਹੈ। ਸੱਜੀ ਜਾਂ ਖੱਬੀ ਅੱਖ ਦਾ ਵਿਸ਼ੇਸ਼ ਤੌਰ ਤੇ ਫਰਕਣ ਦਾ ਕੋਈ ਅਧਾਰ ਨਹੀਂ। ਚਿੰਤਾ ਅਤੇ ਦੁੱਖ ਵਿਚ ਰਿੱਝਣ ਕਾਰਨ ਸੀਤਾ ਦੇ ਨਸ ਤੰਤੂਆਂ ਵਿਚ ਵਧੇਰੇ ਤਣਾਓ ਪੈਦਾ ਹੋਣ ਨਾਲ ਸੀਤਾ ਦੀ ਅਖ ਤਾਂ ਫਰਕ ਸਕਦੀ ਸੀ ਪਰ ਖੱਬੀ ਹੀ ਅੱਖ ਫਰਕਣ ਦੀ ਕੋਈ ਤਰਕ ਨਹੀਂ ਹੈ ਅਤੇ ਹਨੂੰਮਾਨ ਦੇ ਆਉਣ ਨਾਲ ਵੀ ਇਸ ਦਾ ਕੋਈ ਸੰਬੰਧ ਨਹੀਂ ਹੈ।

**ਬਿਲੀ ਦਾ ਰਸਤਾ ਕੱਟ ਜਾਣਾ**—ਬਿੱਲੀ ਦੂਜੇ ਸਾਧਾਰਣ ਜਾਨਵਰਾਂ ਵਰਗਾ ਹੀ ਇਕ ਆਮ ਜੀਵ ਹੈ ਨਾਂ ਇਸ ਦੇ ਸਰੀਰ ਵਿਚ ਕੋਈ ਖਾਸ ਤਰ੍ਹਾਂ ਦੀ ਰੇਡੀਏਸ਼ਨ ਹੈ ਨਾਂ ਕੋਈ ਚੁੰਬਕੀ ਪ੍ਰਭਾਵ। ਅਤੇ ਨਾਂ ਹੀ ਬਿੱਲੀ ਨੂੰ ਪ੍ਰਕਿਰਤੀ ਵੱਲੋਂ ਕੋਈ ਵਿਸ਼ੇਸ਼ ਮਾਂਨਸਿਕ ਤਰੰਗ ਸ਼ਕਤੀ ਹੀ ਮਿਲੀ ਹੋਈ ਹੈ ਜਿਸ ਨਾਲ ਉਹ ਹੋਰਨਾਂ ਜੀਵਾਂ ਜਾਂ ਮਨੁੱਖ ਦੇ ਘਟਨਾ ਚੱਕਰ ਉੱਤੇ ਅਸਰ ਅੰਦਾਜ ਹੋ ਸਕਦੀ ਹੋਵੇ। ਅਗਿਆਨ ਅਤੇ ਬੌਂਗੇਪਣ ਦੀ ਹੱਦ ਹੈ ਕਿ ਮਨੁੱਖ ਵਰਗੇ ਵਿਕਸਿਤ ਜੀਵ ਉਤੋਂ ਬਿਲੀ ਵਰਗੇ ਸਾਧਾਰਣ ਜਾਨਵਰ ਦਾ ਕੋਈ ਗੈਬੀ ਪ੍ਰਭਾਵ ਮੰਨਿਆ ਜਾਵੇ।

**ਨਜ਼ਰ ਲੱਗਣੀ**—ਇਹ ਘਟੀਆ ਦਰਜ਼ੇ ਦਾ ਵਹਿਮ ਤਕਰੀਬਨ ਸਾਰੇ ਘਰਾਂ ਵਿਚ ਵਿਆਪਕ ਹੈ। ਕਿਸੇ ਬੱਚੇ ਦਾ ਬੀਮਾਰ ਹੋ ਜਾਣ ਦੀ ਪ੍ਰੀਭਾਸ਼ਾ ਕਈ ਵਾਰ ਔਰਤਾਂ ਇਹ ਦਿੰਦੀਆਂ ਦੇਖੀਆਂ ਜਾਂਦੀਆਂ ਹਨ ਕਿ ਉਸਨੂੰ ਕਿਸੇ ਦੀ (ਏਥੋਂ ਤੱਕ ਕਿ ਕਈ ਵਾਰ ਖੁਦ ਘਰਦਿਆਂ ਦੀ ਵੀ) ਨਜ਼ਰ ਲੱਗ ਗਈ ਹੈ। ਬਿਨਾਂ ਬੀਮਾਰੀ ਤੋਂ ਵੀ ਔਰਤ ਰੋਜ਼ ਬੱਚੇ ਦੇ ਸਿਰ ਤੋਂ ਮਿਰਚਾਂ ਵਾਰ ਕੇ ਅੱਗ ਵਿਚ ਸੁਟਿਆ ਕਰਦੀਆਂ ਹਨ ਅਤੇ ਇਸਨੂੰ ਨਜ਼ਰ ਲੱਗਣ ਤੋਂ ਬਚਾਓ ਦਾ ਪ੍ਰਬੰਧ ਸਮਿਸਿਆ ਜਾਂਦਾ ਹੈ। ਮਨੁੱਖ ਅਸਲ ਵਿਚ ਹੈ ਕੀ ? ਦੇਖਣਾ ਇਕ ਕਿਰਿਆ ਹੈ। ਨਜ਼ਰ ਆਪਣੇ ਆਪ ਵਿਚ ਕੋਈ ਭੌਤਿਕ ਵਸਤੂ ਨਹੀਂ। ਪ੍ਰਕਾਸ਼ ਦੇ ਨਿਯਮਾਂ ਅਨੁਸਾਰ ਵਸ਼ਤੂ-ਆਂ ਅਤੇ ਅਕਾਰਾਂ ਦਾ ਬਿੰਬ ਅੱਖ ਦੀ ਪੁਤਲੀ ਵਿਚ ਬਣਦਾ ਹੈ। ਸਾਧਾਰਣ ਤੌਰ ਤੇ ਮੌਜੂਦ ਰਹਿਣ ਵਾਲੀ ਰੌਸ਼ਨੀ ਵਸਤਾਂ ਉਤੇ ਪੈ ਕੇ ਪ੍ਰਵਰਤਿਤ ਹੁੰਦੀ ਹੈ ਅਤੇ ਇੰਜ ਹੋਣ ਸਮੇਂ ਕਿਰਨਾਂ ਵਿਚ ਕੋਈ ਜ਼ਹਿਰੀਲਾ ਜਾਂ ਮਾੜਾ ਮਾਦਾ ਫੋਟੋਨ ਕਣਾਂ ਵਿਚ ਨਹੀਂ ਰਲਦਾ। ਨਾਲੇ ਰੌਸ਼ਨੀ ਤਰੰਗਾਂ ਤਾਂ ਸਾਹਮਣੇ ਬੈਠੇ ਬੱਚੇ ਵਲੋਂ ਦੇਖਣ ਵਾਲੇ ਦੀ ਅੱਖ ਵੱਲ ਜਾਂਦੀਆਂ ਹਨ। ਬੜੀ ਲਾਹਨਤ ਵਾਲੀ ਗੱਲ ਹੈ ਕਿ ਪ੍ਰਕਾਸ਼ ਅਤੇ ਅੱਖ ਦੇ ਵਰਤਾਰੇ ਦੇ ਸੰਬੰਧੀ ਸਕੂਲੀ ਕਿਤਾਬਾਂ ਵਿਚ ਪੜ੍ਹ ਚੁੱਕੇ ਹੋਣ ਤੇ ਵੀ ਸ਼ਾਡੇ ਲੋਕ ਆਪਣੇ ਘਰਾਂ ਵਿਚ ਅਜਿਹੀ ਜਹਾਲਤ ਦੇ ਡਰਾਮੇ ਨੂੰ ਬਰਦਾਸ਼ਤ ਕਰੀ ਜਾਂਦੇ ਹਨ। ਮੈਸਮੇਰ ਇਜ਼ਮ ਅਤੇ ਹਿਪਨੋਟਿਜ਼ਮ ਮਨੋਵਿਗਿਆਨ ਦੀਆਂ ਤਕਨੀਕਾਂ ਹਨ ਜਿਨ੍ਹਾਂ ਦਾ ਸਬੰਧ ਇੰਦਰਿਆਈ ਅਨੁਭਾਵਾਂ ਦੀ ਸਮੂਹਕਤਾ, ਸਾਹਮਣਾ ਕਰਨ ਵਾਲੇ ਦੀ ਸੰਵੇਦਨ ਸ਼ੀਲਤਾ ਅਤੇ ਗ੍ਰਹਿਣਸ਼ੀਲਤਾ ਆਦਿ ਨਾਲ ਹੈ ਅਤੇ ਇਹਨਾਂ ਤਕਨੀਕਾਂ ਦੀ ਬਕਾਇਦਾ ਵਿਗਿਆਂਨਕ ਜਾਂਚ ਲੈਣੀ ਪੈਂਦੀ ਹੈ। ਉਂਜ ਵੀ ਇਨਾਂ ਦਾ ਪ੍ਰਭਾਵ ਬਹੁਤ ਹੀ ਥੋਹੜੇ ਮਿੰਟਾਂ ਤੱਕ ਅਤੇ ਮਾਮੂਲੀ ਰਹਿੰਦਾ ਹੈ। ਇਨ੍ਹਾਂ ਨੂੰ ਵਰਤ ਕੇ ਵੀ ਸਿਰਫ ਇਕ ਵਕਤੀ ਭੁਲੇਖਾ ਉਪਜਾਇਆ ਜਾ ਸਕਦਾ ਹੈ, ਕਿਸੇ ਦੇ ਜਿਸਮ ਵਿਚ ਰੋਗ ਦੇ ਬੈਕਟੀਆ ਨਹੀਂ ਪੈਦਾ ਕੀਤੇ ਜਾ ਸਕਦੇ।

**ਮੱਝਾਂ ਦਾ ਦੁੱਧ ਬੰਨਣਾ ਜਾਂ ਮਖੀਲ ਦਾ ਡੰਗ ਬਨ ਲੈਣਾ**—ਹਰ ਪਿੰਡ ਵਿਚ ਕਿਸੇ ਬੰਦੇ ਬਾਰੇ ਇਹ ਅਫਵਾਹ ਸਰ-ਗਰਮ ਹੁੰਦੀ ਹੈ (ਜਿਵੇਂ ਕਿ ਤਲਵੰਡੀ ਗਲੇਮ ਵਿਚ ਲਾਲਾ ਸਾਲਗ ਰਾਮ ਜੀ ਬਾਰੇ ਹੈ) ਕਿ ਉਹ ਮੱਝਾਂ ਦਾ ਦੁਧ ਵੰਨ ਲੈਂਦਾ ਹੈ।



ਇਹ ਵੀ ਨਿਗ੍ਹਾ ਲੱਗਣ ਵਾਂਗ ਹੀ ਬਕਵਾਸ ਗੱਲ ਹੈ। ਪਸ਼ੂਆਂ ਜਾਂ ਮਨੁੱਖੀ ਦੇਹ ਅੰਦਰ ਸੰਤਾਨ ਲਈ ਦੁੱਧ ਪੈਦਾ ਹੋਣ ਦੀ ਜੋ ਪ੍ਰਕਿਰਿਆ ਹੈ ਉਸ ਉਤੇ ਦੂਰ ਬੈਠਾ ਕੋਈ ਬੰਦਾ ਕੇਵਲ ਨਿਗ੍ਹਾ ਨਾਲ ਜਾਂ ਮੰਤਰ ਪੜ੍ਹ ਕੇ ਬਿਲਕੁਲ ਕੋਈ ਪ੍ਰਭਾਵ ਨਹੀਂ ਪਾ ਸਕਦਾ ਇਸੇ ਤਰਾਂ ਸ਼ਹਿਦ ਦੀਆਂ ਮੱਖਿਆਂ ਦਾ ਡੰਗ ਬੰਨਣ ਦਾ ਦਾਅਵਾ ਕਰਨ ਵਾਲਾ ਵੀ ਨਿਰਾ ਬਕਵਾਸੀ ਹੈ। ਉਹ ਜਾਂ ਤਾਂ ਹੋਰਨਾਂ ਨੂੰ ਉੱਲੂ ਬਣਾ ਕੇ ਆਪਣੇ ਸ਼ਕਤੀ ਵਾਲਾ ਹੋਣ ਦਾ ਰੋਹਬ ਜਮਾਉਣਾ ਚਾਹੁੰਦਾ ਹੈ ਜਾਂ ਆਪ ਵੀ ਬਹੁਤ ਸਿੱਧੜ ਅਤੇ ਕਮਅਕਲ ਹੈ ਅਤੇ ਐਵੇਂ ਸੁਣੀ ਸੁਣਾਈ ਗੱਲ ਤੇ ਯਕੀਨ ਕਰੀ ਬੈਠਾ ਹੈ ਮਖਿਆਲ ਉੱਤੇ ਧੂੰਏ ਦਾ ਅਸਰ ਤਾਂ ਹੋ ਸਕਦਾ ਹੈ ਪਰ ਮੰਤਰ ਜਾਂ ਕਿਸੇ ਧੁਨੀ ਦੇ ਉਚਾਰੇ ਦਾ ਉੱਕਾ ਹੀ ਨਹੀਂ।

**ਸੱਪ ਦਾ ਮੰਤਰ**—ਸੱਪਾਂ ਬਾਰੇ ਸਾਡੇ ਲੋਕਾਂ ਵਿਚ ਬਹੁਤ ਭਰਮ ਵਿਆਪਕ ਹਨ। ਸੱਪਾਂ ਦਾ ਦੁੱਧ ਪੀਣਾ ਤੱਕ ਵੀ ਨਿਰਾ ਝੂਠ ਨੂੰ ਜਦ ਕਿ ਸੱਪ ਦੀ ਜੀਭ ਹੀ ਇਸ ਢੰਗ ਦੀ ਨਹੀਂ ਹੁੰਦੀ ਕਿ ਉਹ ਦੂਜੇ ਜੀਵਾਂ ਵਾਂਗ ਮੂੰਹ ਲਾ ਕੇ ਕੁੱਝ ਪੀ ਸਕੇ। ਦੋ ਫਾੜ ਜੀਭ ਸੱਪ ਦੁੱਧ ਪੀ ਸਕਣ ਲਈ ਅਸਮਰੱਥ ਬਣਾਉਂਦੀ ਹੈ। ਸੱਪ ਨੂੰ ਦੁੱਧ ਪਿਲਾਉਣ ਵਾਂਗ ਹੀ ਦੂਜੇ ਕਈ ਝੂਠ ਮਾਂਦਰੀਆਂ ਨੇ ਪੇਟ ਪਾਲਣ ਖਾਤਰ ਘੜੇ ਹੋਏ ਹੁੰਦੇ ਹਨ। ਸੱਪ ਨੂੰ ਮੰਤਰ ਆਦਿ ਨਾਲ ਕੀਲਣਾ ਵੀ ਇਸੇ ਤਰ੍ਹਾਂ ਦਾ ਇਕ ਝੂਠ ਹੈ। ਸੱਪ ਦੇ ਕੰਨ ਹੀ ਨਹੀਂ ਹੁੰਦੇ ਕਿ ਉਸ ਨੂੰ ਮੰਤਰ ਸੁਣਾਇਆ ਜਾ ਸਕੇ। ਸੱਪ ਕੇਵਲ ਆਪਣੀ ਪੂਰੀ ਚਮੜੀ ਰਾਹੀਂ ਧਮਕ ਦਾ ਥੋੜਾ ਕੁ ਗ੍ਰਹਿਣ ਕਰ ਸਕਦਾ ਹੈ। ਕਿਸੇ ਵੀ ਭਾਸ਼ਾ ਤੇ ਕਿਸੇ ਵੀ ਸ਼ਬਦ ਵਿਚ ਕੋਈ ਜਾਂ ਦੂਈ ਪ੍ਰਭਾਵ ਨਹੀਂ ਹੁੰਦਾ ਕੇਵਲ ਉਚਾਰਨ ਵਿਚ ਲੈਅ ਦੀ ਕਿਸਮ ਦਾ ਵੱਖ ਵੱਖ ਪ੍ਰਭਾਵ ਹੋਇਆ ਕਰਦਾ ਹੈ ਧਮਕ ਨਾਲ ਵੀ ਸੱਪ ਨੂੰ ਕੇਵਲ ਚਕਾ ਚੌਂਧ ਜਾਂ ਉਤੇਜਕ ਹੀ ਕੀਤਾ ਜਾ ਸਕਦਾ ਹੈ ਨਰਵਸ ਨਹੀਂ ਕੀਤਾ ਜਾ ਸਕਦਾ। ਸੱਪ ਨੂੰ ਫੜਨ ਦੀ ਤਕਨੀਕਾਂ ਹਨ। ਉਸ ਦੇ ਦੰਦ ਸੂਇਆਂ ਪਿਛਿਉਂ ਜ਼ਹਿਰ ਦਾ ਭੰਡਾਰ ਕੱਢ ਲੈਣ ਦੀ ਤਕਨੀਕ ਹੈ ਪਰ ਸੱਪ ਦਾ ਜ਼ਹਿਰ ਇਕ ਵਾਰੀ ਮਨੁੱਖ ਦੇ ਸਰੀਰ ਵਿਚ ਦਾਖਲ ਹੋ ਚੁੱਕਣ ਉੱਤੇ ਉਸ ਜ਼ਹਿਰ ਨੂੰ ਕਿਸੇ ਵੀ ਮੰਤਰ ਜਾਂ ਝਾੜੇ ਆਦਿ ਨਾਲ ਘਟਾਇਆ ਜਾਂ ਖਤਮ ਕੀਤਾ ਨਹੀਂ ਕੀਤਾ ਜਾ ਸਕਦਾ। ਸੱਪ ਲੜਨਸਾਰ ਮੂੰਹ ਨਾਲ ਚੂਸ ਚੂਸ ਕੇ ਜ਼ਹਿਰ ਖਿੱਚੀ ਜਾ ਸਕਦੀ ਹੈ। ਡੰਗ ਵਾਲੀ ਥਾਂ ਤੇ ਜਖ਼ਮ ਲਾ ਕੇ ਖੂਨ ਵਗਾਉਣ ਜਾਂ ਜ਼ਹਿਰ ਦੇ ਉਲਟ ਜਹਿਰ ਦੇ ਟੀਕੇ ਆਦਿ ਬਚਾਉ ਦੇ ਢੰਗ ਤਾਂ ਮੌਜੂਦ ਹਨ ਪਰ ਜੇ ਕੋਈ ਮਾਂਦਰੀ ਜਾਂ ਸਾਧ ਸੰਤ ਝਾੜਾ ਕਰਕੇ ਸੱਪ ਦੇ ਕੱਟੇ ਮਨੁੱਖ ਨੂੰ ਠੀਕ ਕਰਨ ਦਾ ਦਾਅਵਾ ਕਰੇ ਤਾਂ ਉਹ ਨਿਰਾ ਪਖੰਡੀ ਹੈ। ਬਹੁਤੀਵਾਰੀ ਅਜਿਹੇ ਬੰਦਿਆਂ ਦੇ ਵੱਸ ਪੈ ਕੇ ਸਾਡੇ ਲੋਕ ਅਗਿਆਨਤਾ ਕਾਰਨ ਜਾਨਾਂ ਦਾ ਵੀ ਜੂਆ ਖ਼ੇਡ ਜਾਂਦੇ ਹਨ।

ਲੋਕਾਂ ਵਿਚ ਸੱਪਾਂ ਦੀਆਂ ਕਿਸਮਾਂ ਬਾਰੇ ਗਿਆਨ ਘੱਟ ਹੋਣ ਕਾਰਨ ਵੀ ਝਾੜਾ ਕਰਨ ਵਾਲੇ ਪਖੰਡੀਆਂ ਦਾ ਪਾਜ ਬਣਿਆ ਰਹਿੰਦਾ ਹੈ। ਅਸਲ ਵਿਚ 100 ਕਿਸਮਾਂ ਪਿੱਛੇ ਕੇਵਲ ਪੰਜ ਕੁ ਕਿਸਮ ਦੇ ਸੱਪ ਜਾਨ ਲੇਵਾ ਹੱਦ ਤੱਕ ਜ਼ਹਿਰੀਲੇ ਹੁੰਦੇ ਹਨ। ਬਾਕੀ 95-96 ਕਿਸਮਾਂ ਦੇ ਸੱਪ ਬੰਦੇ ਦੇ ਲੜਕੇ ਵੀ ਉਸਦਾ ਕੁੱਝ ਨਹੀਂ ਵਿਗਾੜ ਸਕਦੇ। ਅਤੇ ਭਾਰਤ ਵਿਚ ਜ਼ਹਿਰੀਲੇ ਸੱਪਾਂ ਦੀ ਕਿਸਮ ਹੀ ਬੜੀ ਘੱਟ ਮੌਜੂਦ ਹੈ ਜਿਹੜੇ ਬੰਦੇ ਝਾੜਫੂਕ ਕਰਨ ਵਾਲੇ ਸਿਆਣਿਆਂ ਕੋਲ ਜਾ ਕੇ ਬੱਚ ਗਏ ਸਮਝੇ ਜਾਂਦੇ ਹਨ ਉਹ ਅਸਲ ਵਿਚ ਉਂਜ ਹੀ ਬਚ ਜਾਣੇ ਸਨ ਜੇ ਉਨਾਂ ਨੂੰ ਝਾੜ ਫੂਕ ਨਾ ਵੀ ਕਰਵਾਈ ਜਾਂਦੀ। ਸਾਡੇ ਇੱਥੇ ਘੱਟ ਜ਼ਹਿਰੀਲੇ ਜਾਂ ਜ਼ਹਿਰ ਵਿਹੂਣੇ ਸੱਪ ਦਾ ਕੱਟਿਆ ਬੰਦਾ ਬਚਦਾ ਤਾਂ ਜ਼ਹਿਰ ਨਾਂ ਹੋਣ ਕਰਕੇ ਹੈ ਪਰ ਬਚਣ ਦਾ ਸਿਲਾ ਉਹ ਪਖੰਡੀ ਸਿਆਣੇ ਲੈ ਜਾਂਦੇ ਜਾਂਦੇ ਹਨ।

**ਤੇਈਆ ਤਾਪ**—ਦੁਨੀਆਂ ਵਿਚ ਪੂਰੀ ਤਰਾਂ ਸਮਝੀ ਅਤੇ ਸਾਂਭੀ ਜਾਂ ਚੁੱਕੀ ਬੀਮਾਰੀ ਮਲੇਰੀਆ ਹੀ ਜਿੱਥੇ ਰਹੱਸ ਜਾ ਅੰਧ ਵਿਸ਼ਵਾਸ ਬਣੀ ਹੋਈ ਹੋਵੇ, ਉੱਥੇ ਦੇਸ਼ ਦੇ ਲੋਕਾਂ ਨੂੰ ਜਾਹਲਪੁਣੇ ਦਾ ਕੀ ਦਰਜ਼ਾ ਦਿੱਤਾ ਜਾਵੇ, ਤੁਹਾਨੂੰ ਕਈ ਪਿੰਡਾ ਵਿਚ ਤੇਈਏ ਤਾਪ ਦਾ ਝਾੜਾ ਕਰਨ ਵਾਲੇ ਮਹਾਂਪੁਰਖ ਮਿਲ ਸਕਦੇ ਹਨ। ਜਦਕਿ ਕੋਈ ਮਾਮੂਲੀ ਪੜ੍ਹਿਆ ਲਿਖਿਆ ਵੀ (ਪਲਾਜ਼ਮੋਡੀਅਮ) ਇਸ ਦੀ ਕਰਤੂਤ ਬਾਰੇ ਪੂਰਾ ਜਾਣਦਾ ਹੈ। ਇਹ ਪਰਜੀਵੀ ਪਲਾਜਮੋਡੀਅਮ ਕਿਥੋਂ ਆਉਂਦਾ ਹੈ, ਮਨੁੱਖੀ ਸਰੀਰ ਵਿਚ ਕਿਵੇਂ ਦਾਖਲ ਹੋ ਕੇ ਕਿਥੋਂ ਟਿਕਕੇ, ਕਿੰਨੇ ਚਿਰ ਬਾਦ ਆਪਣੀ ਗਿਣਤੀ ਵਧਾਉਂਦਾ ਅਤੇ ਕਿੰਨੇ ਚਿਰ ਬਾਦ ਖੂਨ ਦੇ ਕਣਾਂ ਵਿਚੋਂ ਸਾਈ ਟੋਪਲਾਜ਼ਮ ਚੱਟ ਕਰਨ ਲਈ ਹੱਲਾ ਵੋਲਦਾ ਹੈ ਕਿਵੇਂ ਇਹ ਖਤਮ ਹੋ ਸਕਦਾ ਹੈ, ਇਸ ਬਾਰੇ ਕੁਝ ਵੀ ਗੁੱਝਾ ਨਹੀਂ ਰਹਿ ਗਿਆ ਪਰ ਤਦ ਵੀ ਤੇਈਏ ਤਾਪ ਨੂੰ ਜੋ ਗੈਂਬੀ ਦਰਜਾ ਸਾਡੇ ਸਮਾਜ ਵਿਚ ਹਾਲੇ ਹਾਸ਼ਲ ਹੈ ਉਹ ਬੜੀ ਹੀ ਸ਼ਰਮ ਦੀ ਗੱਲ ਹੈ। ਹੋਰ ਵੀ ਨਮੋਸ਼ੀ ਦੀ ਗੱਲ ਮਲੇਰੀਏ ਬਾਰੇ ਪ੍ਰਚੱਲਤ ਇਕ ਗੱਪ ਕਥਾ ਦੇ ਸ੍ਰੀ ਗੁਰੂ ਹਰਗੋਬਿੰਦ ਜੀ ਦੇ ਜਨਮ ਨਾਲ ਜੋੜੇ ਜਾਣਾ ਹੈ। ਇਹ ਬੇਹੂਦਾ ਸਾਖੀ ਕਈ ਪੁਸ਼ਤਕਾਂ ਆਦਿ ਵਿਚ ਵੀ ਛਾਪੀ ਗਈ ਮਿਲਦੀ ਹੈ। ਇਸ ਅਨੁਸਾਰ ਪਿੰਡ ਡੱਲਾ ਵਿਖੇ ਲਾਲੋ ਨਾਮ ਦੇ ਇਕ

ਵਿਅਕਤੀ ਨੂੰ ਤੇਈਆ ਤਾਪ ਚੜਿਆ ਹੋਇਆ ਸੀ । ਸ੍ਰੀ ਗੁਰੂ ਹਰਗੋਬਿੰਦ ਜੀ ਨੇ ਲਾਲੋ ਵਿਚ ਵੜੇ ਹੋਏ ਤੇਈਏ ਨੂੰ ਬਾਹਰ ਕੱਢ ਕੇ ਕੈਦ ਕਰ ਲਿਆ । ਤੇਈਏ ਨੇ ਗੁਰੂ ਸਾਹਿਬ ਦੀਆਂ ਬੜੀਆਂ ਮਿੰਨਤਾਂ ਕੀਤੀਆਂ ਕਿ ਕੈਦ ਰਹਿ ਕੇ ਉਹ ਭੁੱਖਾ ਮਰ ਜਾਵੇਗਾ ਗੁਰੂ ਜੀ ਨੂੰ ਦਇਆ ਆ ਗਈ ਤੇ ਉਨਾਂ ਸਾਲ ਵਿਚ ਕੁਝ ਸਮੇਂ ਲਈ ਤੇਈਏ ਨੂੰ ਕੈਦ ਕੋਠੜੀ ਵਿਚੋਂ ਬਾਹਰ (ਪੈਰੋਲ) ਉੱਤੇ ਛੱਡੇ ਜਾਨ ਦਾ ਫੁਰਮਾਨ ਕੀਤਾ । ਇਸ ਗੱਪ ਨੂੰ ਘੜਨ ਵਾਲਿਆਂ ਅਨੁਸਾਰ ਬਰਸਾਤ ਦੇ ਦੋ ਕੁ ਮਹੀਨੇ ਹੀ ਉਹ ਸਮਾਂ ਹੁੰਦਾ ਹੈ ਜਦੋਂ ਡੱਲੇ ਵਾਲੇ ਗੁਰਦੁਆਰੇ ਦੇ ਸੇਵਕ ਤੇਈਏ ਦੀ ਕੈਦ ਕੋਠੜੀ ਖੋਹਲ ਕੇ ਉਸਨੂੰ ਮਨੁੱਖਾਂ ਦਾ ਲਹੂ ਪੀਣ ਲਈ ਛੱਡਿਆ ਕਰਦੇ ਹਨ । ਐਡੀ ਝੂਠੀ ਅਤੇ ਬੇਥਵੀਂ ਕਹਾਣੀ ਉੱਤੇ ਯਕੀਨ ਕਰਨਾ ਮੂਰਖਤਾ ਤਾਂ ਹੈ ਈਂ—ਇਸ ਨਾਲ ਗੁਰੂ ਸਾਹਿਬਾਂ ਨੂੰ ਜੋੜੇ ਜਾਣਾ ਹੋਰ ਵੀ ਅਪਵਿੱਤਰ ਹਰਕਤ ਹੈ ਅਤੇ ਅਜਿਹੀਆਂ ਗੱਪਾਂ ਦਾ ਸਿੱਖ ਧਰਮ ਨ,ਲ ਕੋਈ ਸੰਬੰਧ ਨਹੀਂ ਮਾਤਾ ਨਿਕਲਣ ਅਤੇ ਮੋਹਕੇ ਹੋਣ ਉੱਤੇ ਇਨ੍ਹਾਂ ਦੀ ਪੂਜਾ ਕਰਵਾਉਣੀ ਵੀ ਓਨੀ ਹੀ ਕਮਅਕਲੀ ਹੈ ।

**ਪੁੱਛ ਪਵਾਉਣੀ ਜਾਂ ਬਾਹਰਲੀ ਛਾਇਆ ਦੀ ਕਸਰ**—ਇਸ ਬੀਮਾਰੀ ਦਾ ਪੰਜਾਬ ਅਤੇ ਭਾਰਤ ਦੇ ਸਾਰੇ ਇਲਾ-ਵਿਚ ਕਾਫੀ ਬੋਲਬਾਲਾ ਹੈ । ਸਾਡੇ ਆਪਣੇ ਇਲਾਕੇ ਵਿਚ ਵੀ ਇਹ ਧੰਦਾ ਬੜੇ ਜ਼ੋਰਸ਼ੋਰ ਨਾਲ ਚੱਲਦਾ ਹੈ । ਕਿਸੇ ਵੀ ਹਬੀ ਨਬੀ, ਸਰੀਰਕ ਜਾਂ ਮਾਨਸਿਕ ਬੀਮਾਰੀ ਚੋਰੀ ਜਾਂ ਹੋਰ ਨੁਕਸਾਨ ਹੋਣ ਉੱਤੇ ਲੋਕ ਪੁੱਛਾ ਦੇਣ ਵਾਲਿਆਂ ਕੋਲ ਜਾ ਹਾਜ਼ਰ ਹੁੰਦੇ ਹਨ । ਪਿੰਡ ਬੁਲੇਰ ਖਾਨਪੁਰ ਵਿਖੇ ਇਕ ਆਦਮੀ ਅਤੇ ਸਿੱਲਾਂ ਦੀ ਇਕ ਔਰਤ ਵੱਡੇ ਪੱਥਰ ਉੱਤੇ ਪੁੱਛਾਂ ਦੇਣ ਦਾ ਧੰਦਾ ਕਰਦੇ ਹਨ ਅਤੇ ਹੋਰ ਵੀ ਬਹੁਤ ਸਾਰੇ ਪਿੰਡਾਂ ਵਿਚ ਕਈ ਨਿੱਕੇ ਮੋਟੇ ਸਿਆਣੇ ਮੌਜੂਦ ਹਨ ਜੋ ਪੌਣ ਆਉਣ ਉੱਤੇ ਲੋਕਾਂ ਦੀਆਂ ਪੁੱਛਾਂ ਦਾ ਉੱਤਰ ਦਿੰਦੇ ਹਨ। ਇਹ ਸਾਰਾ ਪੁੱਛਾਂ ਲੈਣ ਅਤੇ ਦੇਣ ਦਾ ਚੱਕਰ ਇਕ ਮਾਨਸਿਕ ਬੀਮਾਰੀ ਹੋਣ ਦੇ ਨਾਲ ਨਾਲ ਕਈ ਵਾਰੀ ਸਮਾਜਿਕ ਤੌਰ ਤੇ ਵੀ ਬੜੇ ਮਾੜੇ ਅਸਰ ਉਪਜਾਉਂਦਾ ਹੈ । ਬੀਮਾਰੀ ਦੀ ਪੁੱਛ ਅਤੇ ਚੋਰੀ ਆਦਿ ਬਾਰੇ ਪੁੱਛਣ ਉੱਤੇ ਇਹ ਕਪਟੀ ਮਹਾਂਪੁਰਖ ਕਈ ਵਾਰ ਲੋਕਾਂ ਵਿਚ ਫਸਾਦ ਪਵਾ ਦਿੰਦੇ ਹਨ, ਕਈ ਵਾਰ ਅਜਿਹੇ ਲੋਕਾਂ ਦੇ ਦੱਸੇ ਰਾਹਾਂ ਉੱਤੇ ਚੱਲਕੇ ਮੂਰਖ ਲੋਕ ਮਾਸੂਮ ਬੱਚਿਆਂ ਨੂੰ ਕਤਲ ਤੱਕ ਵੀ ਕਰ ਦਿੰਦੇ ਹਨ । ਇਹ ਪੁੱਛਾਂ ਦੇਣ ਵਾਲੇ ਦੋ ਕਿਸਮ ਦੇ ਵਿਗਾੜਾਂ ਦੇ ਸ਼ਿਕਾਰ ਹੋ ਸਕਦੇ ਹਨ । ਜਾਂ ਤਾਂ ਅਜਿਹੇ ਵਿਅਕਤੀ ਭੋਲੇ ਭਾਲੇ ਲੋਕਾਂ ਨੂੰ ਬੁੱਧੂ ਬਣਾ ਕੇ ਗੋਲਕਾਂ ਭਰਨ ਵਾਲੇ ਸ਼ੈਤਾਨ ਹੋਇਆ ਕਰਦੇ ਹਨ ਤੇ ਜਾਂ Glassolalia ਨਾਂ ਦੇ ਇਕ ਮਨੋਰੋਗ ਦੇ ਰੋਗੀ ਹੁੰਦੇ ਹਨ । ਕਈ ਹਾਲਤਾਂ ਵਿਚ ਦੋਵੇ ਪੱਖ ਇਕੱਠੇ ਵੀ ਹੋ ਸਕਤੇ ਹਨ ਸਾਡੇ ਸਮਾਜ ਦੀ ਬਹੁਗਿਣਤੀ ਦੇ ਮਨਾਂ ਵਿਚ ਨਿੱਕੇ ਹੁੰਦਿਆਂ ਤੋਂ ਹੀ ਭੂਤ ਭਰੇਤਾਂ ਅਤੇ ਰੂਹਾਂ ਆਦਿ ਦੀਆਂ ਕਹਾਣੀਆਂ ਸੁਣ ਸੁਣ ਇਨ੍ਹਾਂ ਦੀ ਹੋਂਦ ਬਾਰੇ ਗਲਤ ਧਾਰਨਾਵਾਂ ਬਣੀਆਂ ਹੁੰਦੀਆਂ ਹਨ । ਅਜਿਹੀ ਬ੍ਰੇਨ-ਵਾਸ਼ਿੰਗ ਕਾਰਨ ਕਈ ਬੰਦਿਆਂ ਲਈ ਉਨ੍ਹਾਂ ਦੇ ਕਮਜ਼ੋਰ ਮਾਨਸਿਕ ਸੰਤੁਲਨ ਵਿਚ ਹੌਲੀ ਹੌਲੀ ਘਰ ਕਰਦੇ ਵਿਗਾੜ, ਅੰਧ ਵਿਸ਼ਵਾਸੀ ਮਾਹੌਲ ਦਾ ਪ੍ਰਭਾਵ ਗ੍ਰਹਿਣ ਕਰਦੇ ਕਰਦੇ ਇਕ Schizoid state of mind (ਪਾਗਲਪਣ ਦੀ ਹਾਲਤ—ਸੰ) ਨੂੰ ਪੈਦਾ ਕਰਦੇ ਹਨ । ਇਸ ਮਨੋ ਸਥਿਤੀ ਵਿਚ ਜਕੜੇ ਰੋਗੀ ਇਸ ਤਰ੍ਹਾਂ ਦਾ ਵਿਊਹਾਰ ਕਰਨ ਲਗਦੇ ਹਨ ਜਿਵੇਂ ਕਿ ਉਨ੍ਹਾਂ ਵਿਚ ਕਿਸੇ ਮਰ ਚੁੱਕੇ ਬੰਦੇ ਦੀ ਆਤਮਾ ਨੇ ਵਾਸ ਕਰ ਲਿਆ ਹੋਵੇ । ਇਸ ਮਨੋ ਸਥਿਤੀ ਦੇ ਰੋਗੀ ਬੜੀ ਅਜੀਬ ਤਰਾਂ ਦੀਆਂ ਹਰਕਤਾਂ ਕਰਦੇ ਅਤੇ ਕਈ ਅਜਿਹੇ ਬੰਦੇ ਜਨ ਜਿਨ੍ਹਾਂ ਬਾਰੇ ਇਹ ਕਿਹਾ ਜਾਂਦਾ ਹੈ ਕਿ ਉਹ ਪੌਣ ਵਿਚ ਆ ਕੇ ਅੰਗਰੇਜ਼ੀ, ਫਾਰਸੀ ਜਾਂ ਜਾਂ ਸੰਸਕ੍ਰਿਤ ਆਦਿ ਬੋਲੀਆਂ ਵੀ ਬੋਲ ਜਾਂਦੇ ਹਨ ਭਾਵੇਂ ਕਿ ਉਹ ਉੱਕਾ ਹੀ ਅਨਪੜ੍ਹ ਹੋਣ । ਇਸ ਲੇਖ ਦੇ ਲੇਖਕ ਨੇ ਕਈ ਅਜਿਹੇ ਬੰਦਿਆਂ ਕੋਲ ਪੌਣ ਆਈ ਤੇ ਉਨਾਂ ਕੋਲ ਜਾ ਕੇ ਦੇਖਿਆ ਅਤੇ ਸੁਣਿਆ ਹੈ । ਪਰ ਅਸਲ ਵਿਚ ਅਜਿਹੇ ਬੰਦੇ ਕੋਈ ਵੀ ਵੀ ਉਪਰੀ ਬੋਲੀ ਨਹੀਂ ਬੋਲਦੇ । ਲੋਕਾਂ ਨੂੰ ਆਪ ਅੰਗ੍ਰਜ਼ੀ ਨਾ ਆਉਂਦੀ ਹੋਣ ਕਾਰਣ ਉਹ 'ਸਮਾਧੀ' ਵਿਚ ਬੋਲਦੇ ਵਿਅਕਤੀ ਦੀ ਬਕੜਵਾਰ ਨੂੰ ਹੀ ਅੰਗਰੇਜ਼ੀ ਸਮਝ ਲੈਂਦੇ ਹਨ । ਜੇ ਉਸੇ ਵੇਲੇ ਉਨ੍ਹਾਂ ਬੋਲਾਂ ਨੂੰ ਟੇਪ ਕਰਕੇ ਬਾਦ ਵਿਚ ਸੁਣਿਆ ਜਾਵੇ ਤਾਂ ਪਤਾ ਲਗੇਗਾ ਕਿ ਉਸ ਵਿਚ ਕੋਈ ਵੀ ਸ਼ੁਧ ਅਤੇ ਸਹੀ ਬੋਲੀ ਨਹੀਂ ਹੁੰਦੀ । ਪੁੱਛਾਂ ਦੇਣ ਵਾਲੇ ਚਲਾਕ ਲੋਕਾਂ ਨੂੰ ਪੁੱਛਣ ਆਉਣ ਵਾਲੇ ਲੋਕਾਂ ਦੇ ਮੋਟੇ ਮੋਟੇ ਵਰਗਾਂ ਬਾਰੇ ਪਤਾ ਹੀ ਹੁੰਦਾ ਹੈ । ਅੱਗੋਂ ਬੰਦੇ ਦੀ ਹਾਲਤ ਦੇਖ ਕੇ ਅਤੇ ਥੋਹੜਾ ਕੁ ਪੁੱਛ ਪੁਛਾ ਕੇ ਕਿਸੇ ਦੀ ਵੀ ਰਮਜ਼ ਬਾਰੇ ਮੋਟੀਆਂ ਅਟਕਲਾਂ ਚਲਾਕੇ ਇਹ ਸਿਆਣੇ ਮਜਬੂਰ ਲੋਕਾਂ ਨੂੰ ਹੋਰ ਭੰਬਲਭੂਸੇ ਵਿਚ ਪਾਉਂਦੇ ਹਨ । ਅਸਲ ਵਿਚ ਦੁਨਿਆਂ ਦਾ ਕੋਈ ਵੀ ਆਦਮੀ ਬੈਠਾ ਬੈਠਾ ਨਾ ਤਾਂ ਕਿਸੇ ਦੇ ਮਨ ਦਾ ਭੇਤ ਆਪਣੇ ਆਪ ਬੁੱਝ ਸਕਦਾ ਅਤੇ ਨਾ ਹੀ ਅਖੌਤੀ ਦਿਬ ਦ੍ਰਿਸ਼ਟੀ ਨਾਲ ਕਿਸੇ ਦੁਰੇਡੀ ਥਾਂ ਤੇ ਵਪਾਰ ਚੁੱਕੀਆਂ ਜਾਂ ਭਵਿੱਖ ਵਿਚ ਵਾਪਰਨ ਵਾਲੀਆਂ ਘਟਨਾਵਾਂ ਦਾ ਪਤਾ ਲਾ ਸਕਦਾ ਹੈ ।



**ਪੀਰਾਂ ਫਕੀਰਾਂ ਦੀਆਂ ਕਬਰਾਂ ਅਤੇ ਸਖਤੀਆਂ ਥਾਵਾਂ ਤੋਂ ਸੁੱਖਣਾ ਸੁੱਖਣੀਆਂ**—ਪੀਰਾਂ ਅਤੇ ਕਬਰਾਂ ਦੀ ਮਾਨਤਾ ਦਾ ਕੋਹੜ ਦੁਨੀਆਂ ਦੇ ਪਛੜੇ ਅਤੇ ਗਰੀਬ ਦੇਸ਼ਾਂ ਵਿਚ ਅਜੇ ਵੀ ਪ੍ਰਚਲਿਤ ਹੈ । ਖਾਸ ਕਰਕੇ ਬਹੁ-ਦੇਵੀ ਦੇਵਤਿਆਂ ਵਾਲੇ ਸਭਿਆਚਾਰਾਂ ਵਿਚ ਅਜਿਹੀਆਂ ਮਾਨਤਾਵਾਂ ਨੂੰ ਪ੍ਰਫੁਲਤ ਹੋਣ ਦਾ ਵਧੇਰੇ ਮੌਕਾ ਮਿਲਦਾ ਹੈ । ਇਸੇ ਲਈ ਈਸਾਈ ਯਹੂਦੀ ਅਤੇ ਅਤੇ ਪਾਰਸੀ ਧਰਮਾਂ ਵਿਚ ਇਸ ਤਰ੍ਹਾਂ ਦੀ ਪੂਜਾ ਦਾ ਕੋਈ ਸਥਾਨ ਨਹੀਂ । ਇਹ ਬੀਮਾਰੀ ਸਭ ਤੋਂ ਵਧ ਹਿੰਦੂ ਧਰਮ ਵਿਚ ਹੈ ਅਤੇ ਦੂਜੇ ਨੰਬਰ ਉਤੇ ਇਸਲਾਮ ਵਿਚ । ਬੋਧੀ ਅਤੇ ਜੈਨੀ ਵੀ ਇਸਤੋਂ ਮੁਕਤ ਹਨ । ਸਿੱਖ ਧਰਮ ਵੀ ਮਾਮੂਲੀ ਤੌਰ ਤੇ ਮੜੀਆਂ ਮਸਾਣਾਂ ਨੂੰ ਪੂਜਣ ਦੇ ਵਿਰੁੱਧ ਹੈ ਪਰ ਹਿੰਦੂ ਅਤੇ ਇਸਲਾਮੀ ਸੰਸਕਾਰਾਂ ਦੇ ਅਸਰ ਅਧੀਨ ਪੰਜਾਬ ਦੇ ਬਹੁ ਗਿਣਤੀ ਸਿੱਖ ਵੀ ਇਸ ਦਲਦਲ ਵਿਚ ਫਸੇ ਹੋਏ ਹਨ । ਸਾਡੇ ਲੋਕ ਮੂਰਖਤਾ ਅਤੇ ਅਗਿਆਨ ਵਿਚ ਏਨੇ "ਅਗਾਹਵਧੂ" ਹਨ ਕਿਸੇ ਨੂੰ ਕਬਰਾਂ ਲਾਗੇ ਪਿਸ਼ਾਬ ਕਰਨ ਨਾਲ ਤਾਪ ਚੜ੍ਹਨ ਲੱਗ ਜਾਂਦਾ ਹੈ ਤੇ ਕਿਸੇ ਦਾ ਮੜੀ ਤੇ ਦੀਵਾ ਨਾ ਜਗਾਉਣ ਨਾਲ ਲਵੇਰਾ ਸੁੱਕ ਜਾਂਦਾ ਹੈ । ਕਾਲਾ ਸੰਘਿਆ ਵਿਖੇ ਹਰ ਮਸਿਆ ਉਤੇ ਬਾਬੇ ਕਾਰਨਦਾਸ ਦੀ ਜਗ੍ਹਾ ਉੱਤੇ ਸ਼ਰਾਬ ਚੜ੍ਹਾਈ ਜਾਂਦੀ ਹੈ ਤਾਂ ਜੇ ਦਾਤੂ ਬਹੁਤੀ ਨਿਕਲੇ ਕਿਸੇ ਸਾਧ ਸੰਤ ਦਾ ਸ਼ਰਾਬ ਵੱਧ ਕੱਢਣ ਲਈ ਵਰਦਾਨ ਦੇਣਾ ਲੋਕਾਂ ਦੀ ਅਕਲ ਦਾ ਦਵਾਲਾ ਨਿਕਲਣ ਦੇ ਬਰਾਬਰ ਹੈ । ਮੱਲੀ-ਆਂ ਦੇ ਇਰਦ-ਗਿਰਦ ਕਈ ਪਿੰਡਾਂ ਦੇ ਲੋਕ ਮੱਝਾਂ ਦਾ ਦੁੱਧ ਵਧਾਉਣ ਲਈ ਮੀਰਪੁਰ ਮਾੜੀ ਵਿਖੇ ਇਕ ਉੱਤੇ ਦੀਵਾਂ ਜਗਾਉਂਦੇ ਹਨ ਜਿਵੇ ਕਿ ਉਸ ਸਾਧ ਦੀ ਰੂਹ ਸਮਾਧ ਦੁੱਧ ਵਧਾਉਣ ਵਾਲੇ ਹਾਰਮੋਨ ਵੰਡਦੀ ਫਿਰਦੀ ਹੋਵੇ । ਉੱਗੀ ਦੇ ਕਈ ਹਰੀਜਨ ਘਰਾਂ ਦੇ ਅੰਦਰਵਾਰ ਹੀ ਪੀਰਾਂ ਜਾਂ ਬਾਬੇ ਬਾਲਕ ਨਾਥ ਦੀ ਜਗ੍ਹਾ ਬਣਾਈ ਹੋਈ ਹੈ । ਪਿੰਡ ਚੂਹੜ ਅਤੇ ਉੱਗੀ ਦੇ ਬਹੁਤ ਸਾਰੇ ਬ੍ਰਾਹਮਣਾਂ ਅਤੇ ਖੱਤਰੀ ਮਹਾਜਨਾਂ ਨੇ ਤਾਂ ਬੜੇ ਹੀ ਹੈਰਾਨੀਜਨਕ ਢੰਗ ਨਾਲ ਧਰਮ ਅਤੇ ਬੌਧਿਕਤਾ ਦੇ ਮਾਮਲੇ ਨੂੰ ਮਰੋੜ ਲਿਆ ਹੋਇਆ ਹੈ । ਇਹ ਲੋਕ ਏਨੇ ਕੱਟੜ ਹਿੰਦੂ ਹਨ ਕਿ ਵਾਹ ਲਗਦਿਆਂ ਮਰਦਮਸ਼ੁਮਾਰੀ ਵਿਚ ਆਪਣੀ ਮਾਤਭਾਸ਼ਾ ਵੀ ਹਿੰਦੀ ਚੀ ਲਿਖਵਾਉਂਦੇ ਹਨ ਭਾਵੇਂ ਕਿ ਸ਼ੁਧ ਅਤੇ ਸਹੀ ਹਿੰਦੀ ਇਨ੍ਹਾਂ ਨੂੰ 100 ਵਿਚੋਂ ਮਸਾਂ ਪੰਜ ਕੁ ਨੂੰ ਹੀ ਬੋਲਣੀ ਆਉਂਦੀ ਹੈ । ਹੋਰ ਰਹਿਤਾਂ ਬਹਿਤਾਂ, ਸੰਸਕਾਰਾਂ ਜਿਵੇਂ ਜਨਮ ਕੁੰਡਲੀ ਦੀ ਵਿਚਾਰ ਵਰਤ ਆਦਿ, ਰਾਮ ਅਤੇ ਕ੍ਰਿਸ਼ਨ ਜੀ ਦੀ ਪੂਜਾ ਰਮਾਇਣ ਦਾ ਪਾਠ ਆਦਿ ਦੇ ਮਾਮਲਿਆਂ ਵਿਚ ਵੀ ਹਿੰਦੂ ਧਰਮ ਅੰਦਰ ਵਿਚਰਦੇ ਹਨ । ਪਰ ਫਿਰ ਵੀ ਇਨ੍ਹਾਂ ਸਾਰਿਆਂ ਦੀ ਉੱਗੀ ਆਡੇ ਉੱਤੇ ਖਾਨਗਾਰਾਂ ਵਿਖੇ ਬਣੀ ਹੋਈ ਇਕ ਮੁਸ਼ਲਮਾਨ ਪੀਰ ਦੀ ਸਮਾਧ ਨੂੰ ਪੂਜਣ ਦੀ ਬੇਤੁਕੀ ਨਿਰਸੰਕੋਚ ਚਲੀ ਆਉਂਦੀ ਹੈ । ਇਸ ਸਮਾਧ ਉੱਤੇ ਸੇਵਾਦਾਰ ਵੀ ਕਿਸੇ ਹਿੰਦੂ ਨੂੰ ਹੀ ਬਿਠਾਉਂਦੇ ਹਨ । ਦੀਵੇ ਜਗਾਉਣ ਦੇਗਾਂ ਚੜਾਉਣ ਅਤੇ ਸੁੱਖਣਾਂ ਸੁੱਖਣ ਆਦ ਦੇ ਚੱਕਰ ਨੂੰ ਦੇਖ ਕੇ ਇਹੀ ਜਾਪਦਾ ਹੈ ਕਿ ਸਾਡੇ ਲੋਕਾਂ ਦਾ ਧਰਮ ਦੀ ਫਿਲਾਸ਼ਫੀ ਅਤੇ ਵਿਸ਼ੇਸ਼ ਆਤਮਕ ਮਾਰਗ ਨਾਲ ਕੋਈ ਲੈਣ ਦੇਣ ਨਹੀਂ ਕੇਵਲ ਆਪਣੇ ਦੁਨਿਆਵੀ ਪਦਾਰਥਾਂ ਦਾ ਲਾਭ ਲੈਣ ਲਈ ਇਹ ਕਿਸੇ ਵੀ ਥਾਂ ਤੇ ਮੱਥਾ ਰਗੜ ਸਕਦੇ ਹਨ ।

ਅਸਲ ਵਿਚ ਸਮਾਧਾਂ ਜਾਂ ਮਰ ਚੁੱਕੇ ਬੰਦਿਆਂ ਨੂੰ ਪੂਜਣ ਪਿਛੇ ਸਵੈ-ਵਿਸ਼ਵਾਸ ਦੀ ਘਾਟ ਅਤੇ ਜੀਵਨ ਦੀਆਂ ਸਮਸਿਆਵਾਂ ਨੂੰ ਕਿਸੇ ਗੈਬੀ ਢੰਗ ਨਾਲ ਅਚਣਚੇਤੀ ਹੀ ਹੱਲ ਕਰਵਾਉਣ ਦੀ ਲਾਲਸਾ ਹੈ । ਇਹ ਸਭ ਤਰਕ ਅਤੇ ਕਾਰਨ ਸਿਧਾਂਤ ਬਾਰੇ ਗਿਆਨ ਦੀ ਅਣਹੋਂਦ ਵਿਚੋਂ ਪੈਂਦਾ ਹੋਇਆ ਦੂਸ਼ਿਤ ਬੋਧ ਹੀ ਹੈ । **ਲੋਕੀਂ ਧਰਮ ਨੂੰ ਸਿਰਫ ਏਸੇ ਲਈ ਮੰਨਦੇ ਹਨ ਕਿ ਉਹਨਾਂ ਦਾ ਟੱਬਰ ਰਾਜ਼ੀ ਬਾਜ਼ੀ ਰਹੇ ਅਤੇ ਆਰਥਿਕ ਹਾਲਤ ਚੰਗੀ ਹੋ ਜਾਵੇ - ਇਸ ਲਈ ਨਹੀਂ ਕਿ ਉਹਨਾਂ ਅੰਦਰ ਬ੍ਰਹਿਮੰਡ, ਸ੍ਰਿਸ਼ਟੀ ਅਤੇ ਜ਼ਿੰਦਗੀ ਦੇ ਮੂਲ ਅਧਾਰਾਂ ਅਤੇ ਕਾਰਨ ਨੂੰ ਜ਼ਾਨਣ ਦੀ ਕੋਈ ਦਾਰਸ਼-ਨਿਕ ਜਗਿਆਸਾ ਹੈ । ਲੋਕਾਂ ਦੇ ਮਨਾਂ ਵਿਚ ਗੁਰੂ ਪੀਰ ਅਤੇ ਰੱਬ ਦਾ ਸੰਕਲਪ ਅਸਲ ਵਿਚ ਕਿਸੇ ਸੰਯੋਗ ਡਾਕਟਰ, ਬੈਂਕ ਜਾਂ ਥਾਣੇ ਵਰਗਾ ਹੀ ਹੈ ਤੇ ਉਸ ਤੋਂ ਉਸੇ ਤਰ੍ਹਾਂ ਦੀਆਂ ਲੋੜਾਂ ਪੂਰੀਆਂ ਕਰਵਾਉਣਾ ਲੋਚਦੇ ਹਨ ।**

ਪਿੰਡ ਮਾਲੜੀ ਵਿਖੇ ਥਾਵਾਂ ਨੂੰ ਪੂਜਣ ਸਬੰਧੀ ਇਕ ਦਿਲਚਸਪ ਮਿਸਾਲ ਦੇਖਣੀ ਮਿਲਦੀ ਹੈ । ਹਜਾਰਾਂ ਦੀ ਗਿਣਤੀ ਵਿਚ ਵਾਈ ਅਤੇ ਜੋੜਾਂ ਦੇ ਦਰਦਾਂ ਦੇ ਸ਼ਿਕਾਰ ਲੋਕ ਇਥੇ ਆ ਕੇ ਬਾਬੇ ਮੱਲ ਦੀ ਚੌਂਕੀ ਭਰਦੇ ਹਨ । ਇਹ ਬਾਬੇ ਮੱਲ ਦੀ ਜਗ੍ਹਾ ਅਤੇ ਇਸ ਦੀ ਪੂਜਾ ਦੀ ਕਹਾਣੀ ਇਕ ਡਰਾਮੇ ਵਰਗੀ ਹੈ । ਲੱਖਾਂ ਰੁਪੈ ਦਾ ਸਲਾਨਾ ਚੜ੍ਹਾਵਾ ਹੋਣ ਵਾਲੀ ਇਸ ਥਾਂ ਉੱਤੇ ਅੱਜ ਕਲ੍ਹ ਇਕ ਬਹੁਤ ਵਿਸ਼ਾਲ ਸੁੰਦਰ ਅਤੇ ਮਹਿੰਗਾ ਗੁਰਦਵਾਰਾ ਉਸਰ ਰਿਹਾ ਹੈ । ਇਸ ਗੁਰਦਵਾਰੇ ਦਾ ਨਾਮ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਨਾਮ ਉੱਤੇ ਰਖਿਆ ਗਿਆ ਹੈ । ਇਸ ਥਾਂ ਦਾ ਗੁਰੂ ਅਰਜਨ ਦੇਵ ਜੀ ਨਾਲ ਸਬੰਧ ਹੁਣੇ-ਹੁਣੇ

(1947 ਤੋਂ ਬਾਅਦ) ਹੀ ਦੇਖਦਿਆਂ ਦੇਖਦਿਆਂ ਜੁੜ ਗਿਆ ਹੈ। ਆਜ਼ਾਦੀ ਤੋਂ ਪਹਿਲਾਂ ਇਹ ਥਾਂ ਕਿਸੇ ਮੁਸਲਮਾਨ ਮੋਚੀ ਦੀ ਸਮਾਧ ਸੀ ਜਿਸ ਦੀ ਆਸੇ ਪਾਸੇ ਜੋੜਾਂ ਦੇ ਦਰਦਾਂ ਦੇ ਮਰੀਜ਼ਾਂ ਵਿਚ ਚੰਗੀ ਮਾਨਤਾ ਸੀ। 1947 ਦੇ ਉਜਾੜੇ ਵਿਚ ਮਾਲੜੀ 'ਚ ਵਸੇ ਵੱਡੀ ਗਿਣਤੀ ਦੇ ਮੁਸਲਮਾਨ ਪਾਕਿਸਤਾਨ ਚਲੇ ਗਏ। ਭਾਰੀ ਚੜ੍ਹਾਵੇ ਨੂੰ ਦੇਖਦਿਆਂ ਪਿੰਡ ਦੇ ਬਾਲਮੀਕੀਆਂ ਨੇ ਸਮਾਧ ਨੂੰ ਸੰਭਾਲ ਲਿਆ ਤੇ ਉਸਦਾ ਪ੍ਰਬੰਧ ਆਪਣੇ ਤੌਰ ਤੇ ਕਰਨ ਲੱਗੇ। ਕੁਝ ਕੁ ਹੀ ਸਾਲਾਂ ਵਿਚ ਪਾਕਿਸਤਾਨੋਂ ਆਏ ਜੱਟ ਵੀ ਕਾਫੀ ਗਿਣਤੀ ਵਿਚ ਮਾਲੜੀ ਵਸ ਗਏ। ਕੁਝ ਕੁ ਹੁਸ਼ਿਆਰ ਜੱਟਾਂ ਦੀ ਨਜ਼ਰ ਵਿਚ ਇਹ ਭਾਰੀ ਸਪਤਾਹਿਕ ਆਮਦਨ ਵਾਲੀ ਥਾਂ ਰੜਕਣ ਲੱਗੀ। ਆਮ ਫਿਰਕੂ ਝਗੜਿਆਂ ਵਾਂਗ ਇਸ ਮੁਸਲਮਾਨ ਮੋਚੀ ਦਾ ਸਮਾਧ ਉੱਤੇ ਕਬਜ਼ੇ ਲਈ ਜੱਟਾਂ ਅਤੇ ਬਾਲਮੀਕਾਂ ਵਿਚ ਕਸ਼ਮਕਸ਼ ਚਲਦੀ ਰਹੀ। ਜੱਟਾਂ ਨੂੰ ਕਾਨੂੰਨੀ ਫੈਸਲਾ ਆਪਣੇ ਉਲਟ ਹੋਣ ਦਾ ਖਤਰਾ ਸੀ। ਇਸ ਲਈ ਸਲਾਹ ਮਸ਼ਵਰਾ ਕਰਨ ਵਾਸਤੇ ਦੋ ਜਣਿਆਂ ਨੂੰ ਅੰਮ੍ਰਿਤਸਰ ਸ਼੍ਰੋਮਣੀ ਕਮੇਟੀ ਦੇ ਦਫਤਰ ਭੇਜਿਆ ਗਿਆ। ਦਫਤਰ ਵਿਚ ਹਾਜ਼ਰ ਬੰਦੇ ਨੇ ਉਹਨਾਂ ਨੂੰ ਦੋ ਕੰਮ ਕਰਨ ਦੀ ਰਾਇ ਦਿੱਤੀ। ਇਕ ਤਾਂ ਰਾਤ ਬਰਾਤੇ ਉਸ ਥਾਂ ਉੱਤੇ ਜਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨ ਦਾ ਅਤੇ ਦੂਜਾ ਇਸ ਮੋਚੀ ਦਾ ਸਬੰਧ ਕਿਸੇ ਗੁਰੂ ਸਾਹਿਬ ਨਾਲ ਜੋੜ ਕੇ ਕਥਾ ਪ੍ਰਚਲਤ ਕਰਨ ਦਾ। ਕਹਾਣੀ ਘੜਨ ਲਈ ਡੂੰਘੀ ਸੋਚ ਵਿਚਾਰ ਹੋਈ। ਮਾਲੜੀ ਦੇ ਬੰਦਿਆਂ ਨੇ ਦਸਿਆ ਕਿ ਨਕੋਦਰ ਦੇ ਇਲਾਕੇ ਵਿਚ ਦੋ ਗੁਰੂ ਸਾਹਿਬਾਂ ਦੇ ਚਰਨ ਤਾਂ ਜ਼ਰੂਰ ਪਏ ਸਨ ਪਰ ਖਾਸ ਨਕੋਦਰ ਜਾਂ ਮਾਲੜੀ ਵਿਚ ਪਧਾਰਨ ਦਾ ਕੋਈ ਚਰਚਾ ਨਹੀਂ ਹੈ। ਛੇਵੇਂ ਪਾਤਸ਼ਾਹ ਤਾਂ ਡੱਲੇ ਵਿਖੇ ਵਿਆਹੇ ਹੋਏ ਸਨ, ਉਹਨਾਂ ਦਾ ਰੂਟ ਪੱਛਮ ਵਲ ਕਾਫੀ ਉਰੇ ਰਹਿ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੂਰ ਮਹਿਲ ਤੋਂ ਅੱਗੇ ਫਿਲੌਰ ਲਾਗੇ ਮਾਓ ਸਾਹਿਬ ਵਿਆਹੇ ਸਨ, ਉਹਨਾਂ ਦਾ ਕੁਝ ਕੁ ਰੂਟ ਮੋੜ ਕੇ ਮਾਲੜੀ ਵਿਚ ਦੀ ਜ਼ਰੂਰ ਕਢਿਆ ਜਾ ਸਕਦਾ ਹੈ। ਸੋ ਸ਼੍ਰੋਮਣੀ ਕਮੇਟੀ ਦੀ ਸਲਾਹ ਅਨੁਸਾਰ ਪੰਚਮ ਪਾਤਸ਼ਾਹ ਜੀ ਦੀ ਜੰਞ ਦਾ ਰੂਟ ਭੰਨ ਤੋੜ ਦਿੱਤਾ ਗਿਆ ਤੇ ਕਹਾਣੀ ਜੋੜੀ ਗਈ ਕਿ ਬਾਬਾ ਮੱਲ ਕੋਈ ਸ਼ਕਤੀ ਵਾਲਾ ਜਾਂ ਅਭਿਆਸੀ ਪੀਰ ਫਕੀਰ ਨਹੀਂ ਸੀ ਉਹ ਤਾਂ ਆਪ ਜੋੜਾਂ 'ਚ ਦਰਦਾ ਦਾ ਮਰੀਜ਼ ਸੀ। ਗੁਰੂ ਗੀ ਦੀ ਜੰਞ ਨੇ ਮਾਲੜੀ ਵਿਚ ਪੜਾਅ ਕੀਤਾ ਤਾਂ ਮੋਚੀ ਇਕ ਸੁੰਦਰ ਜੁੱਤੀ ਦਾ ਜੋੜਾਂ ਲੈ ਕੇ ਗੁਰੂ ਸਾਹਿਬ ਦੇ ਚਰਨੀ ਜਾ ਡਿੱਗਾ। ਗੁਰੂ ਜੀ ਨੇ ਦਿਆਲ ਹੋ ਕੇ ਉਸ ਨੂੰ ਨਾ ਕੇਵਲ ਦਰਦਾਂ ਤੋਂ ਹੀ ਮੁਕਤ ਕੀਤਾ ਸਗੋਂ ਇਹ ਵੀ ਬਚਨ ਕੀਤਾ ਕਿ ਅੱਗੇ ਤੋਂ ਜਿਹੜਾ ਤੈਨੂੰ ਮੰਨੇਗਾ ਉਸ ਦੇ ਵੀ ਦਰਦ ਦੂਰ ਹੋਇਆ ਕਰਨਗੇ। ਜੱਟ ਯੋਧਿਆਂ ਨੇ ਇਸੇ ਸਾਜਿਸ਼ ਅਨੁਸਾਰ ਆ ਕੇ ਪ੍ਰਕਾਸ਼ ਕਰਨ ਪਿਛੋਂ ਉਸ ਥਾਂ ਦਾ ਸਿੱਖ ਇਤਿਹਾਸ ਨਾਲ ਸਬੰਧ ਵੀ ਜੋੜ ਦਿੱਤਾ। ਇਕ ਵੱਡਾ ਜੋੜ ਮੇਲਾ ਕਰਵਾ ਕੇ, ਕਵੀਸ਼ਰਾਂ ਢਾਡੀਆਂ ਕੋਲੋਂ ਗੁਰੂ ਜੀ ਅਤੇ ਬਾਬਾ ਮੱਲ ਜੀ ਦੀ ਮਿਲਣੀ ਉੱਤੇ ਕਬਿੱਤ, ਵਾਰਾ ਵੀ ਬੁਲਵਾ ਦਿੱਤੀਆਂ ਅਤੇ ਅੱਜ ਮਾਲੜੀ ਦਾ ਸਿੱਖ ਇਤਿਹਾਸ ਨਾਲ ਵੀ ਡੂੰਘਾ ਸਬੰਧ ਜੁੜ ਚੁੱਕਾ ਹੈ। ਇਹ ਸਾਰੀ ਗੱਪ ਦੇਖਦਿਆਂ ਦੇਖਦਿਆਂ ਹੀ ਘੜੀ ਗਈ ਅਤੇ ਅਜੇ ਉਹ ਲੋਕ ਕਾਫੀ ਗਿਣਤੀ ਵਿਚ ਜਿਉਂਦੇ ਹਨ ਜਿਹਨਾਂ ਦੇ ਦੱਸਣ ਅਨੁਸਾਰ ਕਿਸੇ ਵੇਲੇ ਇਸ ਦਾ ਗੁਰੂ ਜੀ ਨਾਲ ਉੱਕਾ ਹੀ ਸਬੰਧ ਨਹੀਂ ਸੀ। ਪਰ ਆਮ ਲੋਕ ਡੂੰਘੀ ਘੋਖ ਪੜਤਾਲ ਦੇ ਆਦੀ ਨਹੀਂ। ਲੋਕਾਂ ਦੀ ਅਕੀਦਿਆਂ ਸਬੰਧੀ Skindeepness (ਸਤਹੀ ਪਹੁੰਚ-ਸੰ.) ਕਾਰਣ ਕੁਝ ਕੁ ਚਲਾਕ ਲੋਕਾਂ ਦੀ ਮੌਜ ਬਣੀ ਰਹਿੰਦੀ ਹੈ।

ਇਸ ਤੋਂ ਬਿਨਾਂ ਹੋਰ ਵੀ ਅਨੇਕਾਂ ਵਹਿਮ-ਭਰਮ ਜਾਂ ਅੰਧ ਵਿਸ਼ਵਾਸ ਹਨ ਜਿਹਨਾਂ ਦਾ ਸਾਡੇ ਨਿੱਤ ਦੇ ਜੀਵਨ ਵਿਚ ਭਾਰੀ ਦਖਲ ਹੈ। ਜਿਵੇਂ ਕਾਂ ਦਾ ਪ੍ਰਾਹੁਣੇ ਆਉਣ ਨਾਲ ਸਬੰਧ ਜੋੜਣਾ ਰਾਤ ਨੂੰ ਕਾਵਾਂ ਦੇ ਬੋਲਣ ਨੂੰ ਉੱਤੇ ਦੁਨੀਆਂ ਭਾਰੀ ਹੋਣ ਦਾ ਚਿੰਨ ਮੰਨਣਾ, ਬੱਚਿਆਂ ਦੇ ਸੋਕੇ ਆਦਿ ਬੀਮਾਰੀਆਂ ਨੂੰ 'ਬਾਹਰਲੀ ਕਸਰ' ਸਮਝਣਾ, ਸਾਧਾਂ ਕੋਲੋਂ ਤਾਵੀਜ਼ ਲੈ ਕੇ ਇਲਾਜ ਕਰਾਉਣਾ, ਚੌਰਾਹੇ ਵਿਚ ਜਾਂ ਕਿਸੇ ਦੇ ਘਰ ਟੂਣਾ ਕਰਕੇ ਰੱਖ ਦੇਣਾ ਆਦਿ। ਅਜਿਹੇ ਮੂਰਖਤਾ ਭਰੇ ਵਿਸ਼ਵਾਸਾਂ ਦੀ ਲਿਸਟ ਬਹੁਤ ਲੰਮੀ ਬਣ ਸਕਦੀ ਹੈ। ਇਹਨਾਂ ਸੰਸਕਾਰਾਂ ਵਿਚ ਕਦੇ ਵੀ ਕੋਈ ਸਚਾਈ ਨਹੀਂ ਹੁੰਦੀ। ਵੱਧ ਤੋਂ ਵੱਧ ਇਹ ਸਾਡੇ ਅਗਿਆਨ ਅਤੇ ਅਨਪੜ੍ਹਤਾ ਨੂੰ ਹੀ ਜ਼ਾਹਰ ਕਰਦੇ ਹਨ।

ਅਖੀਰ ਵਿਚ ਪੜ੍ਹੇ ਲਿਖੇ ਲੋਕਾਂ ਦੀ ਗੱਲ। ਪੜ੍ਹੇ ਲਿਖੇ ਹੋਣਾ ਵੀ ਅਸਲ ਵਿਚ ਦੂਜੇ ਭਰਮਾਂ ਵਾਂਗ ਹੀ ਇਕ ਭਰਮ ਹੈ। ਪੜ੍ਹੇ ਲਿਖੇ ਹੋਣ ਦਾ ਅਰਥ ਗਿਆਨਵਾਨ ਹੋਣਾ ਉੱਕਾ ਨਹੀਂ ਹੈ। ਅੱਜ ਜਿਹੋ ਜਿਹੀ ਸਾਡੀ ਸਿੱਖਿਆ ਅਤੇ ਸਿੱਖਿਆ ਪ੍ਰਬੰਧ ਹਨ ਉਸ ਹਿਸਾਬ ਨਾਲ ਮੈਟ੍ਰਿਕ/ਬੀ. ਏ./ਐਮ. ਏ./ਬੀ. ਐਸ. ਸੀ. ਜਾਂ ਐਮ. ਐਸ. ਸੀ. ਕਰਨ ਦਾ ਮੌਲਿਕ ਚਿੰਨਤ ਜਾਂ ਸਿਰਜਣਾਤਮਕ ਗਿਆਨ ਨਾਲ ਕੋਈ ਸਬੰਧ ਹੀ ਨਹੀਂ। ਪ੍ਰੀਖਿਆਵਾਂ ਸਿਰਫ ਯਾਦ ਸ਼ਕਤੀ ਦੀਆਂ ਹੁੰਦੀਆਂ ਹਨ, ਗਿਆਨ



ਦੀਆਂ ਨਹੀਂ। ਆਰਟਸ ਦੇ ਵਿਸ਼ਿਆਂ ਨਾਲ ਬੀ. ਏ. ਜਾਂ ਐਮ. ਏ. ਕਰਨ ਵਾਲਿਆਂ ਨੇ ਘਟਨਾਤਮਕ ਵਰਤਾਰਿਆਂ ਦੀਆਂ ਬਰੀਕੀਆਂ ਨੂੰ ਤਾਂ ਸਮਝਣਾ ਹੀ ਕੀ ਹੈ। ਸਾਇੰਸੀ ਵਿਸ਼ਿਆਂ ਵਾਲੇ ਵੀ ਪ੍ਰਕ੍ਰਿਤੀ ਦੇ ਨੇਮਾਂ ਸਬੰਧੀ ਕੇਵਲ ਮਕਾਨਕੀ ਜਾਣਕਾਰੀ ਹੀ ਪ੍ਰਾਪਤ ਕਰਦੇ ਹਨ ਜਿਸ ਦਾ ਕਿ ਮੌਲਿਕ ਜੀਵਨ ਵਿਚ ਪ੍ਰਯੋਗੀ ਮਹੱਤਵ ਐਵੇਂ ਨਾ-ਮਾਤਰ ਹੀ ਹੁੰਦਾ ਹੈ। ਗ੍ਰਹਿਣ ਲੱਗਣ ਬਾਰੇ ਹਾਲਾਂਕਿ ਪੰਜਵੀਂ ਜਮਾਤ ਤੋਂ ਕਾਰਨ ਅਤੇ ਪ੍ਰਕਿਰਿਆ ਪੜ੍ਹਾਈ ਜਾਂਦੀ ਹੈ, ਪਰ ਬਹੁਤ ਸਾਰੇ ਐਮ ਐਮ. ਸੀ. ਤੱਕ ਪੜ੍ਹੇ ਲੋਕ ਵੀ ਇਹ ਸਮਝਦੇ ਰਹਿੰਦੇ ਹਨ ਕਿ ਕੀ ਪਤਾ ਗ੍ਰਹਿਣ ਵੇਲੇ ਕੋਈ ਖਤਰਨਾਕ ਕਿਸਮ ਦੀ ਕੋਈ ਰੇਡੀਏਸ਼ਨ ਹੁੰਦੀ ਹੋਵੇ। ਡੀ. ਏ. ਵੀ. ਕਾਲਜ ਜਲੰਧਰ ਦੇ ਇਕ ਸਾਇੰਸ ਦੇ ਪ੍ਰੋਫੈਸਰ ਸਾਹਿਬ ਗ੍ਰਹਿਣ ਦੇ ਮੌਕੇ ਉੱਤੇ ਕੁਰੂਖਸ਼ੇਰ ਵਿਖੇ ਇਸ਼ਨਾਨ ਕਰਨ ਜਾਂਦੇ ਦੱਸੇ ਜਾਂਦੇ ਹਨ। ਬਹੁਤੇ ਪੜ੍ਹਿਆਂ ਲਿਖਿਆਂ ਨੂੰ ਇਹ ਨਹੀਂ ਪਤਾ ਕਿ ਸੂਰਜ ਗ੍ਰਹਿਣ ਵੇਲੇ ਵੀ ਉਨ੍ਹਾ ਹੀ ਨੁਕਸਾਨ ਹੋ ਸਕਦਾ ਹੈ ਜਿੰਨਾ ਕਿ ਆਮ ਤੌਰ ਸੂਰਜ ਨੂੰ ਵੇਖਣ ਨਾਲ ਗ੍ਰਹਿਣ ਵੇਲੇ ਸੂਰਜ ਤੋਂ ਕੋਈ ਵੱਖਰੀ ਕਿਸਮ ਦਾ ਵਿਕੀਰਣ ਨਹੀਂ ਆਉਂਦਾ। ਇਹੋ ਜਿਹੇ ਪੜ੍ਹੇ ਲਿਖੇ ਸਗੋਂ ਵਹਿਮਾ ਭਰਮਾ ਨੂੰ ਵਧੇਰੇ ਪੱਠੇ ਪਾਉਂਦੇ ਹਨ। ਅੱਜ ਸਾਡੇ ਸਮਾਜ ਵਿਚ ਜੇ ਕੋਈ ਬੀ. ਏ, ਜਾਂ ਐਮ. ਏ. ਦੀ ਡਿਗਰੀ ਲੈ ਕੇ ਆਉਂਦਾ ਹੈ ਤਾਂ ਇਸ ਦਾ ਅਰਥ ਇਹ ਹੈ ਕਿ ਇਕ ਹੋਰ Memory machine ਬਣ ਚੁੱਕੀ ਹੈ ਜੋ ਦਫਤਰਾਂ ਵਿਚ ਅੰਕੜਿਆ ਜਾਂ ਹਰਫਾਂ ਦਾ ਵਿਓਹਾਰ ਕੀਤਾ ਕਰੇਗੀ। ਵਹਿਮ-ਭਰਮ ਅਤੇ ਅੰਧ-ਵਿਸ਼ਵਾਸ ਉਂਜ ਵੀ ਆਮ ਕੋਰਸਾਂ ਦੀਆਂ ਕਿਤਾਬਾਂ ਤੋਂ ਬਾਹਰੇ ਵਿਸ਼ੇ ਹਨ। ਇਹਨਾ ਦਾ ਖੇਤਰ ਸ਼ੋਸ਼ਲ-ਸਾਇੰਸਜ਼ ਅਤੇ ਮਨੋਵਿਗਿਆਨ ਵਿਚ ਹੈ। ਫਿਜ਼ਿਕਸ ਕਮਿਸਟ੍ਰੀ, ਵਿਅਕਤੀਗਤ, ਮਨੋਵਿਗਿਆਨ, ਸਮਾਜਿਕ ਮਨੋਵਿਗਿਆਨ, ਗਰੁੱਪ ਮਨੋ - ਭੀੜ ਸ਼ਨੋ: ਅਤੇ ਜੀਵ-ਵਿਗਿਆਨ ਆਦਿ ਵਿਸ਼ਿਆਂ ਦਾ ਜਾਣਕਾਰ ਹੀ ਅੰਧ-ਵਿਸ਼ਵਾਸਾਂ ਦਾ ਪੋਸਟਮਾਰਟਮ ਕਰ ਸਕਦਾ ਹੈ, ਅਤੇ ਇਹ ਸਾਰੇ ਵਿਸ਼ੇ ਇਕੱਠੇ ਕੋਈ ਘੱਟ ਹੀ ਪੜ੍ਹਦਾ ਹੈ। ਪੜ੍ਹ ਵੀ ਲਵੇ ਤਾਂ ਸਭ ਤੋਂ ਵੱਡੀ ਜ਼ਰੂਰਤ ਵਿਗਿਆਨਕ ਦ੍ਰਿਸ਼ਟੀਕੋਣ ਅਤੇ ਸਮਾਜ ਸੰਬੰਧੀ ਕਿਸੇ ਮਹਾਨ ਉਦੇਸ਼ ਦੀ ਹੁੰਦੀ ਹੈ। ਉਹ ਆਮ ਲੋਕਾਂ ਕੋਲ ਹੁੰਦੇ ਹੀ ਨਹੀਂ। ਵੱਧ ਤੋਂ ਵੱਧ ਅਤੇ ਕੰਮ ਤੋਂ ਕਮਾਈ ਕਰਨ ਦੀ ਰੁਚੀ ਹੀ ਹਰ ਪਾਸੇ ਘਰ ਕੀਤੇ ਹੋਏ ਹੈ' ਆਰਥਿਕ ਬਾਣੀਏਪਣ ਦਾ ਬੌਧਿਕਤਾ ਨਾਲ ਕੋਈ ਨਾਤਾ ਹੀ ਨਹੀਂ।

---

# ਗ੍ਰਹਿ

**ਸੁਰਜੀਤ ਢੀਂਡਸਾ**

ਜੋਤਸ਼ੀ ਦਰ ਦਰ ਤੋਂ ਖੈਰ ਮੰਗ ਰਿਹਾ ਸੀ। ਜ਼ਦ ਉਹ ਇਕ ਕਿਸਾਨ ਦੇ ਦਰ ਅੱਗੇ ਪਹੁੰਚਿਆਂ ਤਾਂ ਉਸ ਨੇ ਘਰੇ ਘਰਵਾਲੀ ਇਕੱਲੀ ਦੇਖ ਕੇ, ਥੋੜੇ ਜਿਹੇ ਦਾਣੇ ਪਵਾਉਣ ਤੋਂ ਇਨਕਾਰੀ ਕਰ ਦਿੱਤਾ ਅਤੇ ਉਹਨਾਂ ਨੂੰ ਚੰਬੜੇ ਹੋਏ ਗ੍ਰਹਿਾਂ ਬਾਰੇ ਭਵਿਖਬਾਣੀ ਕਰਨੀ ਸ਼ੁਰੂ ਕਰ ਦਿੱਤੀ, "ਤੇਰੇ ਪਤੀ ਉੱਪਰ ਬਹੁਤ ਗ੍ਰਹਿ ਹਨ, ਹੱਥ ਅੱਗੇ ਨੂੰ ਪਾਉਂਦੇ ਹੋ ਪਰ ਜਾਂਦਾ ਪਿੱਛੇ ਨੂੰ ਹੈ, ਸੋਨਾ ਵੀ ਲੋਹਾ ਬਣ ਰਿਹੈ, ਤੇਰੇ ਨਾਲ ਤਾਹੀਓਂ ਲੜਦਾ ਝਗੜਦਾ ਰਹਿੰਦੇ।" ਘਰਵਾਲੀ ਨੇ ਮਿੰਨਤਾਂ ਤਰਲੇ ਕਰਦੇ ਹੋਏ ਕਿਹਾ, "ਬਾਬਾ ਜੀ ਜਿਵੇਂ ਮਰਜੀ ਕਰੋ ਸਾਡਾ ਗ੍ਰਹਿ ਦੂਰ ਕਰੋ। ਜੋਤਸ਼ੀ ਨੇ ਦੋ ਤਸਲੇ ਭਰੇ ਹੋਏ ਕਣਕ ਦੇ ਮੰਗੇ ਤੇ ਸਾਰੇ ਗ੍ਰਹਿ ਦੂਰ ਕਰਨ ਦਾ ਭਰੋਸਾ ਦਿੱਤਾ। ਨਵੀਂ ਕਣਕ ਆਈ ਸੀ, ਜੱਟੀ ਨੇ ਦੋ ਤਸਲੇ ਭਰ ਕੇ ਉਸ ਦੇ ਪੱਲੇ 'ਚ ਪਾ ਦਿੱਤੇ। ਅਜੇ ਉਹ ਕਣਕ ਸਾਂਭ ਹੀ ਰਿਹਾ ਸੀ ਕਿ ਖੇਤੋਂ ਖਪਾ ਖੂਨ ਹੁੰਦਾ ਜੱਟ ਆ ਪਹੁੰਚਿਆ। ਇਸ ਤੋਂ ਪਹਿਲਾਂ ਕਿ ਜੋਤਸ਼ੀ ਜੀ ਕੋਈ ਬਚਨ ਫਰਮਾਉਂਦੇ ਜੱਟ ਨੇ ਕਣਕ ਨੂੰ ਦੇਖ ਕੇ ਦੋ ਸਲੰਘਾਂ ਉਸ ਦੇ ਮੌਰਾਂ ਵਿਚ ਜੜ ਦਿੱਤੀਆਂ। ਜੋਤਸ਼ੀ ਦੇ ਪ੍ਰਭਾਵ ਹੇਠ ਆਈ ਜੱਟੀ ਨੇ ਕਿਹਾ, "ਐਵੇਂ ਕੁੱਟ ਧਰਿਆ ਵਿਚਾਰਾ। ਇਹ ਤਾਂ ਦੂਜਾ ਰੱਬ ਸੀ, ਤੇਰੇ ਅੱਜ ਸਾਰੇ ਗ੍ਰਹਿ ਦੂਰ ਕਰ ਜਾਂਦਾ।" "ਟਿਕੀ ਰਹਿ ਭਲੀਏ ਮਾਣਸੇ, ਜ਼ਦੋਂ ਇਸ ਨੂੰ ਆਵਦੇ ਤੇ ਚੜ੍ਹੇ ਗ੍ਰਹਿ ਦਾ ਨੀਂ ਲਗਿਆ ਕਿ ਖੇਤੋਂ ਚੱਲ ਪਿਆ ਤਾਂ ਇਹਨੂੰ ਤੇਰੇ ਮੇਰੇ ਗ੍ਰਹਿਾਂ ਦਾ ਕਿਵੇਂ ਪਤਾ ਚੱਲ ਗਿਆ। ਏਥੇ ਤਾਂ ਕਿਤੇ ਪਹਿਲਾ ਰੱਬ ਹੀ ਨੀ ਦੀਹਦਾ ਇਹ ਦੂਜਾ ਕਿਥੋਂ ਆ ਗਿਆ?"

ਜੋਤਸ਼ੀ ਮਾਫੀ ਮੰਗ ਕੇ, ਕਣਕ ਉੱਥੇ ਹੀ ਢੇਰੀ ਕਰਕੇ, ਪੱਤਰਾ ਵਾਚ ਗਿਆ।

—0—

# ਟੀ. ਵੀ. ਰਮਾਇਣ

ਰਮਾਇਣ ਮੁੱਖ ਤੌਰ ਤੇ ਇਕ ਮਿਥਿਹਾਸਕ ਕਥਾ ਹੈ ਇਸ ਬਾਰੇ ਕਿਸੇ ਵੀ ਸੂਝਵਾਨ ਵਿਅਕਤੀ ਨੂੰ ਕੋਈ ਬਹੁਤਾ ਸ਼ੱਕ ਨਹੀਂ ਹੈ। ਇਸ ਦਾ ਇਤਿਹਾਸਕ ਘਟਨਾਵਾਂ ਨਾਲ ਕਿੰਨਾ ਕੁ ਸਬੰਧ ਹੈ ਇਸ ਬਾਰੇ ਅਸੀਂ ਵਿਗਿਆਨਕ ਵਿਚਾਰ ਦੇ ਜੂਨ ਅੰਕ ਵਿਚ ਪ੍ਰੋ: ਸੁਰੇਂਦਰ ਅਜਨਾਤ ਦਾ ਇਕ ਲੇਖ ਦੇ ਚੁੱਕੇ ਹਾਂ। ਬਾਕੀ ਰਮਾਇਣ ਵਿਚ ਜੋ ਅਣਹੋਣੀਆਂ ਗੱਲਾ ਜਾਂ ਗੈਬੀ ਸ਼ਕਤੀਆਂ ਦਾ ਜ਼ਿਕਰ ਹੈ ਇਸ ਬਾਰੇ ਅਸੀਂ ਕੋਈ ਹੋਰ ਟਿੱਪਣੀ ਮੁਨਾਸਿਬ ਨਹੀਂ ਸੀ ਸਮਝੀ ਕਿਉਂਕਿ ਸਾਰੀਆਂ ਪੁਰਾਤਨ ਮਿਥਹਾਸਕ ਕਥਾਵਾਂ ਹੀ ਇਸ ਤਰ੍ਹਾਂ ਦੀਆਂ ਕਾਲਪਨਿਕ ਸੰਭਾਵਨਾਵਾਂ ਉਪਰ ਬਣਾਦੀਆਂ ਗਈਆਂ ਹਨ।

ਪਰ ਕਿਸੇ ਮਿਥਿਹਾਸਕ ਕਥਾ ਦੀ ਕਹਾਣੀ ਦਾ ਵੀ ਇਕ ਬੁਨਿਆਦੀ ਢਾਂਚਾ ਹੁੰਦਾ ਹੈ। ਜੋ ਕਾਲਪਨਿਕ ਗੱਲਾਂ ਘੜੀਆਂ ਜਾਂਦੀਆਂ ਹਨ ਉਹ ਘੱਟੋ ਘੱਟ ਉਸ ਬੁਨਿਆਦੀ ਕਹਾਣੀ ਢਾਂਚੇ ਦੇ ਤਾਂ ਅਨੁਸਾਰੀ ਹੁੰਦੀਆਂ ਹਨ ਅਤੇ ਉਸ ਕਹਾਣੀ ਨੂੰ ਅੱਗੇ ਤੋਰਦੀਆਂ ਹਨ। ਪਰ 17 ਜੁਲਾਈ ਨੂੰ ਟੀ ਵੀ. ਉਪਰ ਰਮਾਇਣ ਦਾ ਜੋ ਭਾਗ ਦਿਖਾਇਆ ਗਿਆ ਉਸ ਸਬੰਧੀ ਸਾਨੂੰ ਇਕ ਟਿੱਪਣੀ ਪ੍ਰਾਪਤ ਹੋਈ ਹੈ ਜਿਸ ਮੁਤਾਬਿਕ ਰਮਾਇਣ ਵਿਚ ਤਾਂ ਕਹਾਣੀ ਦੇ ਹੀ ਕੁਝ ਹਿੱਸੇ ਹਨ ਬਾਕੀ ਕਹਾਣੀ ਦੇ ਵਿਰੋਧ ਵਿਚ ਖੜਦੇ ਹਨ। ਇਸ ਟਿੱਪਣੀ ਵਿਚ ਉਠਾਏ ਨੁਕਤੇ ਧਿਆਨ ਦੀ ਮੰਗ ਕਰਦੇ ਹਨ। ਇਹਨਾਂ ਨੁਕਤਿਆਂ ਤੋਂ ਇਹ ਜਾਪਦਾ ਹੈ ਕਿ ਇਤਿਹਾਸ ਤੋਂ ਵਿਗੜ ਕੇ ਤਾਂ ਮਿਥਿਹਾਸ ਬਣਦਾ ਹੈ ਪਰ ਟੀ. ਵੀ. ਰਮਾਇਣ ਦੇ ਰੂਪ ਵਿਚ ਮਿਥਿਹਾਸ ਦਾ ਅਗਾਂਹ ਕੀ ਬਣਿਆ ਹੈ ਇਸ ਬਾਰੇ ਤਾਂ ਸ਼ਾਇਦ ਵਿਦਵਾਨਾਂ ਨੂੰ ਕੋਈ ਨਵਾਂ ਸ਼ਬਦ ਹੀ ਘੜਨਾ ਪਵੇਗਾ

—ਸੰਪਾਦਕ

17 ਜੁਲਾਈ ਦਿਨ ਐਤਵਾਰ ਨੂੰ ਟੀ. ਵੀ. ਉਪਰ ਰਮਾਇਣ ਵਿਚ ਦਿਖਾਇਆ ਗਿਆ ਕਿ ਜਦੋਂ ਰਾਮ ਚੰਦਰ ਤੇ ਲਛਮਣ ਆਦਿ ਰਾਵਣ ਦੇ ਭਰਾ ਵਿਭੀਸ਼ਣ ਨੂੰ ਲੰਕਾ ਦਾ ਰਾਜਾ ਥਾਪ ਕੇ ਉਸ ਕੋਲੋਂ ਲੰਕਾ ਵਿਚ ਸਥਿਤ ਅਸ਼ੋਕ ਵਾਟਿਕਾ ਵਿਚ ਬੈਠੀ ਮਾਤਾ ਸੀਤਾ ਦੀ ਵਾਪਸੀ ਦੀ ਮੰਗ ਕਰਦੇ ਹਨ ਤਾਂ ਇਸ ਤੋਂ ਪਹਿਲਾਂ ਕਿ ਸੀਤਾ, ਰਾਮ ਅਤੇ ਲਛਮਣ ਨੂੰ ਮਿਲ ਜਾਵੇ, ਰਾਮ ਚੰਦਰ ਲਛਮਣ ਨੂੰ ਕਹਿੰਦਾ ਹੈ ਕਿ ਹੇ ਲਛਮਣ! ਸੀਤਾ ਨੂੰ ਮੇਰੇ ਕੋਲ ਪਹੁੰਚਣ ਤੋਂ ਪਹਿਲਾ ਅਗਨ ਦੀਵਾਰ ਯਾਨੀ ਬਲਦੀ ਅੱਗ ਦੀਆਂ ਲਾਟਾਂ ਵਿਚੋਂ ਲੰਘ ਕੇ ਆਉਣਾ ਪਵੇਗਾ ਤਾਂ ਹੀ ਉਹ ਮੇਰੇ ਸੰਗ ਹੋਣ ਦੇ ਕਾਬਲ ਹੋਵੇਗੀ। ਸਾਨੂੰ ਅਗਨੀ ਦਾ ਪ੍ਰਬੰਧ ਕਰਨਾ ਪਵੇਗਾ।

ਰਾਮ ਦੀ ਇਹ ਗੱਲ ਸੁਣ ਕੇ ਲਛਮਣ ਕ੍ਰੋਧਵਾਨ ਹੋ ਹੋ ਜਾਂਦਾ ਹੈ ਤੇ ਉਸ ਨਾਲ ਆਪਣੇ ਮਤਭੇਦ ਜ਼ਾਹਿਰ ਕਰਦਾ ਹੋਇਆ ਕਹਿੰਦਾ ਹੈ ਕਿ ਹੇ ਰਾਮ! ਤੂੰ ਮੇਰੀ ਮਾਤਾ ਵਰਗੀ ਭਾਬੀ ਸੀਤਾ ਦੇ ਧਰਮ ਇਸਤਰੀ ਸਤ ਦੀ ਪ੍ਰੀਖਿਆ ਲੈਣ ਲਈ ਉਸ ਨੂੰ ਅੱਗ ਦੀਆਂ ਲਾਟਾਂ ਵਿਚੋਂ ਦੀ ਲੰਘਾਵੇਂਗਾ ਇਹ ਜਾਇਜ਼ ਨਹੀਂ ਹੈ। ਇਸਤਰੀ ਜਾਤੀ ਨਾਲ ਬੇਇਨਸਾਫੀ ਹੈ। ਜੇਕਰ ਉਸ ਅਬਲਾ ਨੂੰ ਜਰਵਾਣਾ ਮਰਦ ਜਬਰਦਸਤੀ ਉਠਾ ਕੇ ਲੈ ਗਿਆ ਤਾਂ ਉਹ ਅਪਵਿੱਤਰ ਨਹੀਂ ਹੋ ਗਈ। ਉਹ ਦੋਸ਼ੀ ਨਹੀਂ, ਉਸ ਦਾ ਕੋਈ ਕਸੂਰ ਨਹੀਂ ਕਸੂਰ ਸਾਡਾ ਹੈ ਜੋ ਉਸਦੀ ਰਾਖੀ ਨਾ ਕਰ ਸਕੇ। ਤੈਨੂੰ ਉਸ ਅਬਲਾ ਦੇ ਇਸਤਰੀ ਧਰਮ ਦੀ ਐਨੀ ਕਠੋਰ ਪ੍ਰੀਖਿਆ ਨਹੀਂ ਲੈਣੀ ਚਾਹੀਦੀ।

ਰਾਮ ਲਛਮਣ ਨੂੰ ਸਮਝਾਉਂਦਾ ਹੋਇਆ ਕਹਿੰਦਾ ਹੈ ਕਿ ਸੀਤਾ ਦਾ ਅੱਗ ਵਿਚੋਂ ਲੰਘਣਾ ਉਸ ਦੀ ਪ੍ਰੀਖਿਆ ਨਹੀਂ ਹੈ। ਬਲ ਕਿ ਅੱਗ ਦੀਆਂ ਲਾਟਾਂ ਵਿਚੋਂ ਲੰਘੇ ਬਿਨਾਂ ਉਹ ਮੈਨੂੰ ਮਿਲ ਹੀ ਨਹੀਂ ਸਕਦੀ। ਇਸ ਤੋਂ ਬਾਅਦ ਰਾਮ ਲਛਮਣ ਨੂੰ ਆਪਣੇ ਬਨਵਾਸੀ ਜੀਵਨ ਦੀ ਝਲਕ ਦਿਖਾਉਂਦਾ ਕਹਿੰਦਾ ਹੈ ਕਿ ਸੀਤਾ ਦੇ ਹਰਨ ਤੋਂ ਕੁਝ ਦਿਨ ਪਹਿਲਾਂ ਹੀ ਮੈਨੂੰ ਸਭ ਪਤਾ ਚੱਲ ਗਿਆ ਸੀ ਕਿ ਇਹ ਘਟਨਾ ਵਾਪਰੇਗੀ। ਸੀਤਾ ਨੂੰ ਰਾਵਣ ਚੁੱਕ ਕੇ ਲੈ ਜਾਵੇਗਾ ਤੇ ਫਿਰ ਮੈਨੂੰ ਰਾਖਸ਼ਸ ਜਾਤੀ ਦੇ ਸੰਘਾਰ (ਨਾਸ਼) ਲਈ ਯੁੱਧ ਲੜਨਾ ਪਵੇਗਾ। ਪਰ ਮੈਂ ਸੀਤਾ ਦੀ ਪਵਿੱਤਰਤਾ ਕਾਇਮ ਰੱਖਣ ਲਈ ਅਗਨੀ ਦੇਵਤਾ ਨੂੰ ਪੁਕਾਰਿਆ ਤੇ ਉਸ ਦੀਆਂ ਲਾਟਾਂ ਵਿਚ ਸੀਤਾ ਸਮਾ ਗਈ। ਸੀਤਾ ਦੇ ਕਲਬੂਤ (ਸਰੀਰ) ਵਜੋਂ ਅਸਲੀ ਸੀਤਾ ਦੀ ਸਿਰਫ ਛਾਇਆ ਰਾਮ ਅਤੇ ਲਛਮਣ ਕੋਲ ਰਹਿ ਗਈ। ਇਸ ਦਾ ਪਤਾ ਲਛਮਣ ਨੂੰ ਵੀ ਨਹੀਂ ਸੀ ਸਿਰਫ ਰਾਮ ਨੂੰ ਇਸ (ਲੀਲ੍ਹਾ) ਦਾ ਭੇਤ ਸੀ। ਇਸੇ ਨਕਲੀ ਸੀਤਾ ਨੂੰ, ਜੋ 'ਅਗਨੀ ਦੇਵਤਾ' ਨੇ ਰਾਮ ਨੂੰ ਖਾਨਾ ਪੂਰਤੀ ਲਈ ਦਿੱਤੀ ਸੀ, ਬਾਅਦ ਵਿਚ ਰਾਵਣ ਚੁਰਾ ਕੇ ਲੈ ਗਿਆ। ਰਾਮ ਅੱਗੇ ਰਹਿੰਦਾ ਹੈ ਕਿ ਅੱਜ ਉਹ ਅਸਲੀ ਸੀਤਾ ਅਗਨੀ ਦੇਵਤੇ ਕੋਲੋਂ ਪ੍ਰਾਪਤ ਕਰਨੀ ਹੈ। ਅੱਜ ਉਹ ਸੀਤਾ ਅੱਗ ਦੀਆਂ ਲਾਟਾਂ ਵਿਚੋਂ ਹੀ ਪ੍ਰਗਟ ਹੋਵੇਗੀ ਤੇ ਆਖਿਰ ਇੰਜ ਹੀ ਹੁੰਦਾ ਵਿਖਾਇਆ ਗਿਆ। ਅੱਗ ਦੀਆਂ ਲਾਟਾਂ ਉਠੀਆਂ। ਦੇਵਤਾ ਪ੍ਰਗਟ ਹੋਇਆ। ਉਸ ਨੇ ਰਾਮ ਦੀ ਅਸਲੀ ਸੀਤਾ ਉਸ ਨੂੰ ਪੇਸ਼ ਕਰ ਦਿੱਤੀ ਅਤੇ ਸੀਤਾ ਦਾ ਉਹ ਨਕਲੀ ਪੋਜ਼ ਜੋ ਵਿਭੀਸ਼ਣ ਨੇ ਰਾਮ ਕੋਲ ਮਹਿਲ ਵਿਚੋਂ ਭੇਜਿਆ ਸੀ ਅਗਨੀ ਦੇਵਤਾ ਨੇ ਲੈ ਲਿਆ। ਇਸ ਤਰ੍ਹਾਂ



ਰਾਮ ਅਤੇ ਉਸ ਦੀ ਉਸ ਸੀਤਾ ਦਾ ਮਿਲਾਪ ਹੋ ਗਿਆ ਜਿਸ ਨੂੰ ਅਸਲ ਵਿਚ ਰਾਵਣ ਨੇ ਨਹੀਂ ਚੁਰਾਇਆ ਸੀ ਬਲਕਿ ਜੋ ਅਗਨੀ ਦੇਵਤਾ ਕੋਲ ਸੁਰਖਿਅਤ ਸੀ।

ਹੁਣ ਪਹਿਲਾ ਸਵਾਲ ਇਥੇ ਇਹ ਪੈਦਾ ਹੁੰਦਾ ਹੈ ਕਿ ਜੇ ਸੀਤਾ ਦੇ ਚੁਰਾਏ ਜਾਣ ਵਾਲੇ ਵਾਕਿਆ ਹੋਣ ਦਾ ਰਾਮ ਨੂੰ ਪਹਿਲੋਂ ਹੀ ਪਤਾ ਸੀ ਤਾਂ 'ਬ੍ਰਹਮਾ ਦੇ ਅਵਤਾਰ ਸ੍ਰੀ ਰਾਮ ਜੀ' ਨੇ ਇਸ ਅਨਰਥ ਨੂੰ ਪਹਿਲੋਂ ਹੀ ਕਿਉਂ ਨਾ ਰੋਕ ਲਿਆ। ਉਸ ਨੇ ਸੀਤਾ ਨੂੰ ਚੁੱਕਣ ਆਏ ਰਾਵਣ ਨੂੰ ਆਪਣੀ ਕੁਟੀਆ ਵਿਚ ਹੀ ਕਿਉਂ ਨਾ ਮਾਰ ਮੁਕਾਇਆ। ਉਹਨਾਂ ਨੇ ਐਨ ਉਸ ਮੌਕੇ ਜਦ ਰਾਵਣ ਨੇ ਸੀਤਾ ਨੂੰ ਚੁੱਕ ਕੇ ਲੈ ਜਾਣਾ ਸੀ, ਸ਼ਿਕਾਰ ਲਈ ਘਰੋਂ ਬਾਹਰ ਜਾ ਕੇ, ਸੀਤਾ ਨੂੰ ਉਠਾ ਕੇ ਲੈ ਜਾਣ ਦਾ ਸੁਨਹਿਰੀ ਮੌਕਾ ਕਿਉਂ ਦਿੱਤਾ। ਕੌਣ ਅਣਖੀਲਾ ਮਰਦ ਸਾਰਾ ਕੁਝ ਜਾਣਦੇ ਹੋਏ ਵੀ ਆਪਣੀ ਪਤਨੀ, ਧੀ ਜਾਂ ਭੈਣ ਦੇ ਚੁਰਾਏ ਜਾਣ ਲਈ ਰਾਹ ਸਾਫ ਕਰ ਦੇਵੇਗਾ। ਫਿਰ ਰਾਮ ਨੇ ਇਹ ਸਾਜ਼ਗਾਰ ਹਾਲਤ ਕਿਉਂ ਤਿਆਰ ਕਰਕੇ ਦਿੱਤੀ?

ਅਗਲਾ ਸਵਾਲ ਜਵਾਬ ਚਾਹੁੰਦਾ ਹੈ ਕਿ ਜਦੋਂ ਸ੍ਰੀ ਰਾਮ ਚੰਦਰ ਜੀ ਆਪਣੇ ਹੱਥੀਂ ਆਪਣੀ ਅਸਲੀ ਸੀਤਾ ਤਾਂ ਅਗਨ ਦੇਵਤਾ ਨੂੰ ਬੁਲਾ ਕੇ ਭੇਂਟ ਕਰ ਦਿੰਦੇ ਹਨ। ਉਸ ਨੂੰ ਪਤਾ ਹੈ ਕਿ ਮੇਰੀ ਅਸਲੀ ਸੀਤਾ ਨੂੰ ਰਾਵਣ ਨਹੀਂ ਚੁਰਾ ਕੇ ਲੈ ਗਿਆ ਬਲਕਿ ਜਿਸ ਨੂੰ ਉਹ ਚੁਰਾ ਕੇ ਲੈ ਗਿਆ ਹੈ ਉਹ ਤਾਂ ਨਕਲੀ ਸੀਤਾ ਹੈ, ਸੀਤਾ ਦਾ ਪ੍ਰਤੀਬਿੰਬ ਜਾਂ ਛਾਇਆਹੈ ਤਾਂ ਉਸ ਨਕਲੀ ਸੀਤਾ ਨੂੰ ਪ੍ਰਾਪਤ ਕਰਨ ਵਾਸਤੇ ਉਸ ਨੇ ਐਨਾ ਜੋਖਮ ਕਿਉਂ ਉਠਾਇਆ? ਜਿਸ ਲਈ ਉਸ ਨੂੰ ਬਾਲੀ ਵਰਗੇ ਨੂੰ ਧੋਖੇ ਨਾਲ ਮਾਰਨਾ ਪਿਆ, ਭੁੱਖੇ ਤਿਹਾਏ ਜੰਗਲਾਂ ਵਿਚ ਸੀਤਾ ਦੀ ਭਾਲ ਕਰਨੀ ਪਈ, ਰਾਵਣ ਦੀ ਫੌਜ ਨਾਲ ਯੁੱਧ ਕਰਨਾ ਪਿਆ, ਲੱਖਾਂ ਮਾਵਾਂ ਦੇ ਪੁੱਤ ਮਰਵਾਏ। ਰਾਮ ਲਛਮਣ ਨੂੰ ਜਿਤਾਉਣ ਅਤੇ ਰਾਵਣ ਨੂੰ ਮਰਵਾਉਣ ਲਈ ਰਮਾਇਣ ਦੀ ਕਥਾ ਮੁਤਾਬਿਕ ਦੇਵਤਿਆਂ ਨੂੰ ਵੀ ਰਾਮ ਜੀ ਦੀ ਮਦਦ ਕਰਨੀ ਪਈ ਤੇ ਰਾਵਣ ਨੂੰ ਦਿੱਤੇ ਵਰਾਂ ਵਲੋਂ ਝੂਠਾ ਪੈਣਾ ਪਿਆ ਜੋ ਉਸ ਨੇ ਸਿਵਜੀ ਆਦਿ ਕੋਲੋਂ ਕਠਿਨ ਤਪਸਿਆ ਕਰਕੇ ਪ੍ਰਾਪਤ ਕੀਤੇ ਸਨ।

ਸਵਾਲ ਧਿਆਨ ਮੰਗਦਾ ਹੈ ਕਿ ਜੇ ਰਾਮ ਨੂੰ ਹੋਣ ਵਾਲੇ ਵਕਿਅਤ ਦਾ ਸਭ ਪਤਾ ਸੀ ਤਾਂ ਉਸ ਨ ਉਪਰੋਕਤ ਤਕਲੀਫ ਕਿਉਂ ਉਠਾਈ। ਉਸ ਨ ਆਪਣੀ ਅਸਲਾ ਸੀਤਾ ਤਾਂ ਰਾਵਣ ਤੋਂ ਨਹੀਂ ਅਗਨੀ ਦੇਵਤਾ ਤੋਂ ਪ੍ਰਾਪਤ ਕਰਨੀ ਸੀ। ਰਾਵਣ ਵਿਚਾਰੇ ਕੋਲ ਤਾਂ ਅਸਲੀ ਸੀਤਾ ਦੀ ਛਾਇਆ ਹੀ ਸੀ ਉਹ ਅਸਲ ਸੀਤਾ ਦਾ ਕੀ ਵਿਗਾੜ ਸਕਦਾ ਸੀ। ਰਾਮ ਜੀ ਦੇ ਹੀ ਇਕ ਵਾਕ ਅਨੁਸਾਰ ਜਿਉਂ ਹੀ ਰਾਵਣ ਸੀਤਾ ਦਾ ਸਤ ਭੰਗ ਕਰਨ ਲਈ ਉਸ ਨੂੰ ਹੱਥ ਲਾਉਂਦਾ ਉਸਦੇ ਦੋਨੋਂ ਹੱਥ ਸੜ ਜਾਂਦੇ। ਸੋ ਇਸ ਕਹਾਣੀ ਅਨੁਸਾਰ ਤਾਂ ਇਹੀ ਬਣਦਾ ਸੀ ਕਿ ਜਦ ਰਾਵਣ ਸੀਤਾ ਦੀ ਛਾਇਆ ਨੂੰ ਚੁਰਾ ਕੇ ਲੈ ਗਿਆ ਸੀ ਤਾਂ ਰਾਮ ਚੰਦਰ ਜੀ ਆਪਣੀ ਅਸਲ ਸੀਤਾ ਨੂੰ ਅਗਨ ਦੇਵਤੇ ਕੋਲੋਂ ਵਾਪਸ ਲੈ ਆਉਂਦੇ ਅਤੇ ਰਾਵਣ ਨੂੰ ਭੁਲੇਖੇ ਵਿਚ ਹੀ ਰਹਿਣ ਦਿੰਦੇ।

ਜੇਕਰ ਬਿਨਾਂ ਕਿਸੇ ਆਲੋਚਨਾ ਦੇ ਅੱਖਾਂ ਮੀਟ ਕੇ ਇਹ ਮੰਨ ਵੀ ਲਈਏ ਕਿ ਇਸ ਬਹਾਨੇ ਬ੍ਰਹਮਾ ਦੇ ਅਵਤਾਰ ਸ੍ਰੀ ਰਾਮ ਜੀ ਨੇ ਰਾਵਣ ਅਤੇ ਰਾਖਸ਼ਸ ਜਾਤੀ ਦਾ ਵਿਨਾਸ਼ ਕਰਨ ਲਈ ਹੀ ਇਹ ਕੌਤਕ ਰਚਿਆ ਤਾਂ ਕਿਉਂ? ਰਮਾਇਣ ਮੁਤਾਬਿਕ ਤਾਂ ਰਾਵਣ ਦਾ ਮੁੱਖ ਦੋਸ਼ ਸੀਤਾ ਨੂੰ ਚੁਰਾਉਣਾ ਹੀ ਸੀ। ਜਦ ਇਸ ਦੋਸ਼ ਦਾ ਆਧਾਰ ਹੀ ਖਤਮ ਹੋ ਜਾਂਦਾ ਹੈ ਤਾਂ ਇਸ ਦੀ ਆੜ ਲੈ ਕੇ ਰਾਵਣ ਹੋਰਾਂ ਦੇ ਗਲ ਪੈਣ ਦਾ ਕੀ ਕੰਮ? ਇਸ ਤੋਂ ਬਿਨਾਂ ਰਮਾਇਣ ਦੀ ਕਹਾਣੀ ਵਿਚ ਹੀ ਅੱਗੇ ਜ਼ਿਕਰ ਆਉਂਦਾ ਹੈ ਕਿ ਇਕ ਧੋਬੀ ਦੇ ਮਿਹਣਾ ਮਾਰਨ ਤੇ ਰਾਮ ਨੇ ਆਖਿਰ ਵਿਚ ਸੀਤਾ ਨੂੰ ਘਰੋਂ ਕੱਢ ਦਿੱਤਾ। ਰਾਮ ਨੇ ਉਸ ਧੋਬੀ ਨੂੰ ਇਹ ਕਿਉਂ ਨਾ ਸਮਝਾਇਆ ਕਿ ਭਾਈ ਇਹ ਸੀਤਾ ਤਾਂ ਐਸ ਤਰ੍ਹਾਂ ਅਗਨੀ ਦੇਵਤੇ ਕੋਲ ਸੁਰਖਿਅਤ ਰਹੀ ਸੀ। ਰਾਵਣ ਕੋਲ ਤਾਂ ਸੀਤਾ ਦੀ ਛਾਇਆ ਹੀ ਸੀ।

ਸੋ ਤੱਤ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਜੋ ਰਮਾਇਣ ਟੀ. ਵੀ. ਰਾਹੀਂ ਦਿਖਾਈ ਜਾ ਰਹੀ ਹੈ ਉਸ ਦੀ ਤਾਂ ਬੁਨਿਆਦੀ ਕਹਾਣੀ ਦੀ ਵੀ ਕੋਈ ਤਰਕਵਾਲੀ ਗੱਲ ਨਹੀਂ ਬਣਦੀ। ਬਾਕੀ ਮਿਥਹਾਸਕ ਮਸਾਲੇ ਦੀ ਤਾਂ ਗੱਲ ਹੀ ਕੀ ਕਰਨੀ ਹੈ। ਇਹ ਤਾਂ ਕੋਈ ਤੰਤ ਵਾਲੀ ਮਿਥਹਾਸਕ ਕਥਾ ਵੀ ਨਹੀਂ ਬਣਦੀ ਇਸ ਦੇ ਇਤਹਾਸਕ ਹੋਣ ਵਿਚ ਵਿਸ਼ਵਾਸ ਕਰਨਾ ਤਾਂ ਤਰਕਹੀਣਤਾ ਅਤੇ ਅੰਧ-ਵਿਸ਼ਵਾਸੀ ਦੀ ਹੱਦ ਹੀ ਹੈ।

# ਅੰਧ ਵਿਸ਼ਵਾਸ਼ ਤੇ ਬਚਪਨ

ਅੱਜ ਦੇ ਬਚਪਨ ਨੇ ਕੱਲ੍ਹ ਨੂੰ ਵੱਡੇ ਹੋ ਕੇ ਸਮਾਜ ਵਿਚ ਆਪਣਾ ਯੋਗਦਾਨ ਪਾਉਣਾ ਹੈ। ਬੇਸ਼ੱਕ ਵਿਅਕਤੀਆਂ ਦੇ ਵਿਚਾਰ ਪਦਾਰਥਕ ਹਾਲਤਾਂ ਦੀ ਉਪਜ ਹੁੰਦੇ ਹਨ ਪਰ ਜਿਹੋ ਜਿਹੇ ਵਿਚਾਰ ਬੱਚਿਆਂ ਨੇ ਬਚਪਨ 'ਚ ਗ੍ਰਹਿਣ ਕਰਨੇ ਹਨ, ਵੱਡੇ ਹੋ ਕੇ ਅਕਸਰ, ਉਸੇ ਅਨੁਸਾਰ ਹੀ ਉਹਨਾਂ ਨੇ ਸਮਾਜ ਨੂੰ ਵੀ ਆਪਣੇ ਵਿਚਾਰਾਂ ਨਾਲ ਪ੍ਰਭਾਵਤ ਕਰਨਾ ਹੈ। ਵੱਡੇ-ਵੱਡੇ ਚਿੰਤਕ, ਦੇਸ਼ ਭਗਤ, ਯੋਧੇ ਇਸ ਕਰਕੇ ਉੱਚੀ ਵਿਚਾਰਧਾਰਾ ਦੇ ਬਣ ਸਕੇ ਹਨ ਕਿਉਂਕਿ ਬਚਪਨ ਵਿਚੋਂ ਹੀ ਉਹਨਾਂ ਨੂੰ ਮਾਪਿਆਂ ਵਲੋਂ ਇਕ ਸਹੀ ਰਾਹ ਦਰਸਾਇਆ ਗਿਆ ਸੀ। ਬੇਸ਼ੱਕ ਸਮਾਜ 'ਚ ਪ੍ਰਚਲਤ ਵਿਚਾਰਾਂ ਨੇ ਹੀ ਤੁਹਾਡੇ ਤੇ ਵੱਧ ਪ੍ਰਭਾਵ ਪਾਉਣਾ ਹੈ, ਪਰ ਇਹ ਜ਼ਰੂਰੀ ਨਹੀਂ ਕਿ ਤੁਸੀਂ ਵੀ ਉਹੀ ਵਿਚਾਰ ਆਪਣੇ ਬੱਚਿਆਂ ਤੇ ਠੋਸੀ ਜਾਉ ਜਿਹੜੇ ਕਿ ਸਦੀਆਂ ਪੁਰਾਣੇ ਹੋ ਚੁੱਕੇ ਹਨ ਤੇ ਵੇਲਾ ਵਿਹਾ ਚੁੱਕੇ ਹਨ। ਇਹ ਕੁਝ ਕੁ ਨੁਕਤੇ ਬੱਚਿਆਂ ਨੂੰ ਸਮਝਾਉਣੇ ਜ਼ਰੂਰੀ ਹਨ ਤਾਂ ਕਿ ਉਨ੍ਹਾਂ ਦੇ ਦਿਮਾਗਾਂ ਨੂੰ ਅੰਧ-ਵਿਸ਼ਵਾਸ ਦੀ ਜੰਗਾਲ ਨਾ ਲੱਗ ਜਾਵੇ।

ਬੱਚੇ ਅਕਸਰ ਜਿਦ ਕਰਦੇ ਰਹਿੰਦੇ ਹਨ ਅਤੇ ਉਹ ਕਈ ਵਾਰ ਆਖੇ ਵੀ ਨਹੀਂ ਲੱਗਦੇ। ਬੇਸ਼ੱਕ ਬਹੁਤੀ ਵਾਰ ਉਹ ਪਿਆਰ ਨਾਲ ਵੀ ਸਾਡਾ ਕਿਹਾ ਨਹੀਂ ਮੰਨਦੇ ਅਤੇ ਅਕਸਰ ਉਹਨਾਂ ਨੂੰ ਕਿਸੇ ਚੀਜ਼ ਦਾ ਡਰਾਵਾ ਦੇ ਕੇ ਗੱਲ ਨੂੰ ਮਨਾਉਣ ਦੀ ਕੋਸ਼ਿਸ਼ ਕਰਦੇ ਹਾਂ। ਬੱਚਾ ਕਿਸੇ ਉਸ ਚੀਜ਼ ਨਾਲ ਖੇਡਣ ਦੀ ਕੋਸ਼ਿਸ਼ ਕਰ ਰਿਹਾ ਹੈ, ਜਿਸ ਦਾ ਸਾਨੂੰ ਪਤਾ ਹੈ ਕਿ ਉਹ ਇਸ ਨੂੰ ਤੋੜ ਦੇਵੇਗਾ। ਅਸੀਂ ਉਸ ਚੀਜ਼ ਨੂੰ ਲੁਕੋ ਦਿੰਦੇ ਹਾਂ ਅਤੇ ਫਿਰ ਇਹ ਕਹਿ ਦਿੰਦੇ ਹਾਂ ਕਿ ਉਹ ਤਾਂ 'ਕੋਕੋ' ਲੈ ਗਈ। ਜਾਂ ਕਈ ਵਾਰ ਉਸ ਨੂੰ ਡਰਾਉਣ ਲਈ ਇਹ ਕਿਹਾ ਜਾਂਦਾ ਹੈ ਕਿ 'ਮਾਊਂ' ਆ ਜਾਵੇਗਾ ਤੇ ਤੈਨੂੰ ਖਾ ਜਾਵੇਗਾ। ਕੋਕੋ' ਤੇ 'ਮਾਊਂ' ਨੂੰ ਬੱਚਾ ਨਹੀਂ ਸਮਝਦਾ ਤੇ ਇਹਨਾਂ ਦੀ ਸ਼ਕਲ ਨਹੀਂ ਜਾਣ ਸਕਦਾ। ਇਹ ਚੀਜ਼ਾਂ ਉਸ ਦੇ ਅਰਧਚੇਤਨ ਮਨ ਤੇ ਉਕਰੀਆਂ ਜਾਂਦੀਆਂ ਹਨ ਤੇ ਅੱਗੇ ਨੂੰ ਉਸ ਦੇ ਭੂਤਾਂ-ਪ੍ਰੇਤਾਂ ਵਿਚ ਵਿਸ਼ਵਾਸ ਨੂੰ ਪੱਕਿਆਂ ਕਰਨ 'ਚ ਸਹਾਈ ਹੁੰਦੀਆਂ ਹਨ। ਬੱਚਿਆਂ ਨੂੰ ਇਹਨਾਂ ਅਦਿਖ ਤੇ ਅਣਹੋਂਦ ਚੀਜ਼ਾਂ ਤੋਂ ਕਦੇ ਵੀ ਨਹੀਂ ਡਰਾਇਆ ਜਾਣਾ ਚਾਹੀਦਾ।

ਬੱਚਿਆਂ ਨੂੰ ਅਕਸਰ ਹੀ ਕਹਾਣੀਆਂ ਸੁਣਾਈਆਂ ਜਾਂਦੀਆਂ ਹਨ। ਪੰਚਤੰਤਰ ਦੀਆਂ ਕਹਾਣੀਆਂ, ਪਰੀ ਕਹਾਣੀਆਂ ਤੇ ਦਿਉਆਂ ਦੀਆਂ ਕਹਾਣੀਆਂ। ਪੰਚਤੰਤਰ ਦੀਆਂ ਕਹਾਣੀਆਂ ਤਾਂ ਕੁੱਝ ਨਾ ਕੁਝ ਸਿੱਖਿਆਦਾਇਕ ਕਹਾਣੀਆਂ ਹੁੰਦੀਆਂ ਹਨ ਪਰ ਇਹਨਾਂ ਕਹਾਣੀਆਂ 'ਚ ਪਸ਼ੂ ਪੰਛੀਆਂ ਨੂੰ ਬੋਲਦਾ ਦਰਸਾਇਆ ਜਾਂਦਾ ਹੈ। ਹਾਲਾਂਕਿ ਕਦੇ ਵੀ ਅਜਿਹਾ ਸਮਾਂ (ਸਤਯੁੱਗ) ਨਹੀਂ ਸੀ ਕਿ ਪਸ਼ੂ ਤੇ ਪੰਛੀ ਕਿਸੇ ਬੋਲੀ ਵਿਚ ਗੱਲਬਾਤ ਕਰਦੇ ਸਨ। ਉਹਨਾਂ ਨੂੰ ਇਹ ਸਪਸ਼ਟ ਕਰਨ ਦੀ ਲੋੜ ਹੈ ਫਿਰ ਕਹਾਣੀਆਂ ਸੁਨਾਉਣ ਵਿਚ ਕੋਈ ਹਰਜ਼ ਨਹੀਂ। ਦਿਉਆਂ ਤੇ ਪਰੀਆਂ ਦੀਆਂ ਸਨਸਨੀਖੇਜ ਕਹਾਣੀਆਂ ਤਾਂ ਬੱਚਿਆਂ ਨੂੰ ਬਹੁਤ ਵਧੀਆ ਲੱਗਦੀਆਂ ਹਨ। ਜਿਵੇਂ ਕਿਸੇ ਕਾਣੇ ਦਿਉ ਨੇ ਕਿਸੇ ਪਰੀ ਨੂੰ ਕੈਦ ਕੀਤਾ ਹੋਇਆ ਸੀ। ਕੋਈ ਰਾਜਕੁਮਾਰ ਪਰੀ ਨੂੰ ਦਿਉ ਤੋਂ ਆਜ਼ਾਦ ਕਰਵਾਉਣਾ ਚਾਹੁੰਦਾ ਹੈ। ਰਾਜਕੁਮਾਰ ਨੂੰ ਪਤਾ ਲੱਗਦਾ ਹੈ ਕਿ ਇਸ ਦਿਉ ਦੀ ਜਾਨ ਕਿਸੇ ਥਾਂ ਪਿੰਜਰੇ ਵਿਚ ਕੈਦ ਤੋਤੇ ਦੀ ਜਾਨ ਨਾਲ ਜੁੜੀ ਹੋਈ ਹੈ। ਰਾਜਕੁਮਾਰ ਕਿਵੇਂ ਨਾ ਕਿਵੇਂ ਤੋਤੇ ਨੂੰ ਕਾਬੂ ਕਰ ਲੈਂਦਾ ਹੈ ਤੇ ਉਸ ਦੀ ਇਕ ਲੱਤ ਮਰੋੜ ਦਿੰਦਾ ਹੈ, ਇਸ ਦੇ ਨਾਲ ਹੀ ਦਿਉ ਦੀ ਲੱਤ ਵੀ ਟੁੱਟ ਜਾਂਦੀ ਹੈ। ਤੋਤੇ ਦੀ ਧੌਣ ਮਰੋੜਨ ਨਾਲ ਦਿਉ ਦੀ ਧੌਣ ਵੀ ਲੁੜਕ ਜਾਂਦੀ ਹੈ। ਇਹ ਕਹਾਣੀਆਂ ਤੇ ਦੰਦ ਕਥਾਵਾਂ ਬਾਲਮਨ ਨੂੰ ਪ੍ਰਭਾਵਿਤ ਕਰਦੀਆਂ ਹਨ ਤੇ ਉਸ ਦਾ ਵਿਸ਼ਵਾਸ ਇਹਨਾਂ ਗੱਲਾਂ ਉਪਰ ਬੰਨਾਉਂਦੀਆਂ ਹਨ ਕਿ ਜਾਦੂ ਮੰਤਰ ਨਾਲ ਕਿਸੇ ਵੀ ਆਦਮੀ ਨੂੰ ਮਾਰਿਆ ਜਾਂ ਨੁਕਸਾਨ ਪੁਚਾਇਆ ਜਾ ਸਕਦਾ ਹੈ। ਬੱਚੇ ਨੂੰ ਇਹ ਸਮਝੌਣਾ ਜ਼ਰੂਰੀ ਹੈ ਕਿ ਅਜਿਹੀਆਂ ਪਰੀਆਂ ਤੇ ਦਿਉਆਂ ਦੀ ਕਿਤੇ ਵੀ ਹੋਂਦ ਨਹੀਂ ਹੈ। ਕਹਾਣੀਆਂ ਨੂੰ ਰੌਚਿਕ ਬਨਾਉਣ ਲਈ ਇਹਨਾਂ ਪਾਤਰਾਂ ਦੀ ਸਿਰਜਣਾ ਮਨੁੱਖ ਵਲੋਂ ਹੀ ਕਲਪਿਤ ਕੀਤੀ ਗਈ ਹੈ।

ਇਸੇ ਤਰ੍ਹਾਂ ਦੀ ਇਕ ਹੋਰ ਕਹਾਣੀ ਸਾਡੇ ਬਜ਼ੁਰਗਾਂ ਵਲੋਂ ਸੁਣਾਈ ਜਾਂਦੀ ਹੈ। ਸਾਡੇ ਬਾਬੇ ਦੇ ਬਾਬੇ ਨੂੰ ਰਸਤੇ ਵਿਚ ਇਕ ਮਿਰਗ ਦਾ ਬੱਚਾ ਮਿਲ ਗਿਆ ਤੇ ਉਹਨਾਂ ਨੇ ਉਹ ਮੋਢਿਆਂ ਉੱਪਰ ਚੁੱਕ ਲਿਆ। ਰਸਤੇ ਵਿਚ ਆਉਂਦੇ-

(ਬਾਕੀ ਸਫ਼ਾ ਤੇ)

# ਏਅਰ ਹੋਸਟੈਸ ਨੀਰਜਾ ਮਿਸ਼ਰਾ ਦੀ ਰੂਹ

ਖ਼ੂਬਸੂਰਤ ਮਾਡਲ ਗਰਲ ਅਤੇ ਵਿਮਾਨ ਸੇਵਕਾ, ਨੀਰਜਾ ਮਿਸ਼ਰਾ ਹੁਣ ਇਸ ਦੁਨੀਆਂ ਵਿਚ ਨਹੀਂ ਰਹੀ। ਉਹ 5 ਸਤੰਬਰ 1986 ਨੂੰ ਕਰਾਚੀ ਹਵਾਈ ਅੱਡੇ ਉੱਪਰ ਪੈਨ ਐਮ ਹਵਾਈ ਜਹਾਜ਼ ਦੇ ਅਗਵਾਕਾਰਾਂ ਦੀਆਂ ਗੋਲੀਆ ਦਾ ਸ਼ਿਕਾਰ ਹੋ ਗਈ ਸੀ। ਬੰਬਈ ਤੋਂ ਨਿਊਯਾਰਕ ਜਾ ਰਿਹਾ ਹਵਾਈ ਜਹਾਜ਼ ਜਦ ਕਰਾਚੀ ਹਵਾਈ ਅੱਡੇ ਤੋਂ ਉਡਾਨ ਭਰਨ ਹੀ ਵਾਲਾ ਸੀ ਤਾਂ ਚਾਰ ਹਥਿਆਰਬੰਦ ਅਗਵਾਕਾਰ ਇਸ ਵਿਚ ਅਚਾਨਕ ਦਾਖਲ ਹੋ ਗਏ। ਜਹਾਜ਼ ਦੀ ਕਰਮਚਾਰੀ (Flight purser) ਨੀਰਜਾ ਮਿਸ਼ਰਾ ਨੇ ਇਹ ਖਬਰ ਇਕ ਦਮ ਕਾਕਪਿਟ ਵਿਚ ਪਹੁੰਚਾ ਦਿੱਤੀ। ਖਬਰ ਮਿਲਦਿਆਂ ਹੀ ਕਾਕਪਿਟ ਦਾ ਅਮਲਾ, ਜਿਸ ਵਿਚ ਦੋ ਕਪਤਾਨ ਅਤੇ ਇਕ ਫਲਾਈਟ ਇੰਜਨੀਅਰ ਸ਼ਾਮਲ ਸੀ, ਜਹਾਜ਼ ਵਿਚੋਂ ਬਚ ਨਿਕਲਨ ਵਿਚ ਸਫਲ ਹੋ ਗਿਆ। ਨੀਰਜਾ ਨੇ ਸਥਿਤੀ ਦੀ ਗੰਭੀਰਤਾ ਨੂੰ ਭਾਂਪਦਿਆਂ ਫਲਾਈਟ ਦੀ ਅਗਵਾਈ ਆਪਣੇ ਹੱਥ ਲੈ ਲਈ ਅਤੇ ਜਹਾਜ਼ ਵਿਚ ਫਸੇ ਹੋਏ ਚਾਰ ਸੋ ਮੁਸਾਫਰਾਂ ਦੀ ਘਬਰਾਹਟ ਦੂਰ ਕਰਨ ਦੀ ਕੋਸ਼ਿਸ਼ ਕਰਨ ਲੱਗ ਪਈ। ਅਗਵਾਕਾਰਾ ਨੇ ਉਸ ਦੀ ਕਾਰਗੁਜ਼ਾਰੀ ਵੇਖਦਿਆਂ ਉਸ ਨੂੰ ਗੋਲੀਆਂ ਮਾਰੀਆਂ। ਨੀਰਜਾ ਨੇ ਜ਼ਖਮੀ ਹਾਲਤ ਵਿਚ ਵੀ ਬਹਾਦਰੀ ਅਤੇ ਫਰਜਸ਼ਨਾਸੀ ਦਾ ਸਬੂਤ ਦਿੰਦਿਆਂ ਮੁਸਾਫਰਾਂ ਦੇ ਬਚ ਨਿਕਲਣ ਲਈ ਐਮਰਜੈਂਸੀ ਦਰਵਾਜ਼ਾ ਖੋਲ੍ਹ ਦਿੱਤਾ। ਇਹ ਵੇਖਦਿਆਂ ਅਗਵਾਕਾਰਾਂ ਨੇ ਅੰਧਾ ਧੁੰਦ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ ਜਿਸ ਨਾਲ ਨੀਰਜਾ ਮਿਸ਼ਰਾ ਸਮੇਤ 20 ਮੁਸਾਫਰ ਮਾਰੇ ਗਏ ਅਤੇ 100 ਦੇ ਕਰੀਬ ਜ਼ਖਮੀ ਹੋ ਗਏ। ਇਸ ਦੇ ਬਾਵਜੂਦ ਵੀ ਜਹਾਜ਼ ਨੂੰ ਅਗਵਾ ਕਰਨ ਦੀ ਕੋਸ਼ਿਸ਼ ਨਾਕਾਮ ਹੋ ਗਈ।

ਇਸ ਸੰਕਟ ਦੀ ਘੜੀ ਵਿਚ ਨੀਰਜਾ ਨੇ ਜੋ ਹੌਂਸਲਾ ਵਿਖਾਇਆ ਉਹ ਤਾਰੀਫ ਦੇ ਕਾਬਲ ਹੈ। ਉਸ ਦੀ ਇਸ ਅਸਧਾਰਨ ਬਹਾਦਰੀ ਨੂੰ ਸਵੀਕਾਰ ਕਰਦੇ ਹੋਏ ਉਸਨੂੰ 'ਅਸ਼ੋਕ ਚੱਕਰ' ਨਾਲ ਸਨਮਾਨਿਆ ਗਿਆ।

ਇਹ ਸੀ ਨੀਰਜਾ ਮਿਸ਼ਰਾ ਦੀ ਬਹਾਦਰੀ ਦੀ ਕਹਾਣੀ ਜਿਸ ਉੱਪਰ ਕਿਸੇ ਨੂੰ ਕੋਈ ਕਿੰਤੂ ਨਹੀਂ ਹੋ ਸਕਦਾ। ਪ੍ਰੰਤੂ ਜਿਸ ਗਲ ਨਾਲ ਸਾਡਾ ਸਬੰਧ ਹੈ ਉਹ ਇਸ ਤੋਂ ਅਗੋਂ ਸ਼ੁਰੂ ਹੁੰਦੀ ਹੈ।

**ਨੀਰਜਾ ਦੀ ਮਾਂ ਦਾ ਦਾਅਵਾ**—ਨੀਰਜਾ ਦੀ ਮਾਂ, ਰੇਮਾ, ਉੱਪਰ ਆਪਣੀ ਧੀ ਦੀ ਮੌਤ ਦਾ ਬਹੁਤ ਡੂੰਘਾ ਅਸਰ ਹੋਇਆ। ਉਸ ਵਾਸਤੇ ਇਸ ਹਕੀਕਤ ਨੂੰ ਸਵੀਕਾਰ ਕਰਨਾ ਅਸੰਭਵ ਹੋ ਗਿਆ ਕਿ ਉਸਦੀ ਜਿਉਂਦੀ ਜਾਗਦੀ ਧੀ ਹੁਣ ਇਸ ਦੁਨੀਆਂ ਵਿਚ ਨਹੀਂ ਰਹੀ। ਉਸ ਨੇ ਆਪਣਾ ਜ਼ਿਆਦਾ ਸਮਾਂ ਪੂਜਾ ਪਾਠ ਵਿਚ ਗੁਜ਼ਾਰਨਾ ਸ਼ੁਰੂ ਕਰ ਦਿੱਤਾ। ਉਹ ਦਿੱਲੀ ਤੋਂ ਕਿਸੇ ਅਗਿਆਤ ਸਨਿਆਸੀ ਦੁਆਰਾ ਲਿਖੀਆਂ ਗਈਆਂ ਚਿੱਠੀਆਂ ਉੱਪਰ ਵੀ ਵਿਸ਼ਵਾਸ ਕਰਨ ਲੱਗ ਪਈ ਜਿਨ੍ਹਾਂ ਵਿਚ ਕਿਹਾ ਗਿਆ ਸੀ ਕਿ ਉਸ ਦੀ ਪੁੱਤਰੀ ਨੀਰਜ਼ਾ ਦੀ ਰੂਹ ਆਪਣੀ ਮਾਂ ਨੂੰ ਮਿਲਣਾ ਚਾਹੁੰਦੀ ਹੈ। ਮਈ 1987 ਵਿਚ ਬੰਬਈ ਦੇ ਇਕ ਪੱਤਰਕਾਰ ਨੇ ਉਸ ਦੀ ਮੁਲਾਕਾਤ ਇਕ ਅਜਿਹੇ ਜੋੜੇ ਨਾਲ ਕਰਵਾਈ ਜਿਸ ਦਾ ਦਾਅਵਾ ਸੀ ਕਿ ਉਹ 'ਪ੍ਰਲੋਕ' ਵਿਚ ਵਸਦੀਆਂ 'ਰੂਹਾਂ' ਨਾਲ ਸੰਪਰਕ ਕਾਇਮ ਕਰ ਸਕਦਾ ਹੈ। ਨੀਰਜਾ ਦੀ ਮਾਂ ਦਾ, ਜੋ ਕਿ ਪਹਿਲਾਂ ਹੀ ਬਿਮਾਰ ਮਾਨਸਿਕ ਅਵਸਥਾ ਵਿਚ ਸੀ, ਇਸ ਗੱਲ ਵਿਚ ਵਿਸ਼ਵਾਸ ਹੋਰ ਵੀ ਪੱਕਾ ਹੋ ਗਿਆ ਕਿ ਨੀਰਜਾ ਦੀ ਰੂਹ ਉਸ ਨਾਲ ਗੱਲਬਾਤ ਕਰੇਗੀ, ਅਤੇ ਇਸ ਪਾਸੇ ਵਲ ਯਤਨ ਸ਼ੁਰੂ ਕਰ ਦਿੱਤੇ ਗਏ। ਜੂਨ 1987 ਵਿਚ ਉਸ ਨੇ ਆਪਣਾ ਇਹ ਦਾਅਵਾ ਅਖਬਾਰਾਂ ਵਿਚ ਛਪਾ ਦਿੱਤਾ ਕਿ ਉਸ ਨੂੰ ਆਪਣੀ ਮਰ ਚੁੱਕੀ ਧੀ ਵਲੋਂ ਬਾਕਾਇਦਾ ਲਿਖਤੀ ਸੰਦੇਸ਼ ਪ੍ਰਾਪਤ ਹੁੰਦੇ ਹਨ। ਇਹਨਾਂ ਵਿਚੋਂ ਜ਼ਿਆਦਾਤਰ ਸੰਦੇਸ਼ ਨਿੱਜੀ ਕਿਸਮ ਦੇ ਹੁੰਦੇ ਸਨ—ਜਿਵੇਂ ਕਿ ਮਾਂ ਨੂੰ ਜ਼ਿਆਦਾ ਦੁੱਖ ਨਾ ਮਨਾਉਣ ਦੀ ਸਲਾਹ, ਪਰਿਵਾਰ ਨਾਲ ਬਹਿਸ ਨਾ ਕਰਨ ਦਾ ਮਸ਼ਵਰਾ, ਸਿਹਤ ਵਿਚ ਗੜਬੜ ਸਬੰਧੀ ਚੇਤਾਵਨੀ, ਪਿਤਾ ਨੂੰ ਜ਼ਿਆਦਾ ਕੰਮ ਨਾ ਕਰਨ ਦੀ ਤਾਕੀਦ ਭਰਾ ਨੂੰ ਤਮਾਕੂ ਦਾ ਜ਼ਿਆਦਾ ਸੇਵਨ ਨਾ ਕਰਨ ਦਾ ਸੁਝਾਅ ਆਦਿ।

**ਵਿਆਖਿਆ**—ਮਨੋ-ਵਿਗਿਆਨ ਸਬੰਧੀ ਜਾਣਕਾਰੀ ਰੱਖਣ ਵਾਲੇ ਭਲੀ-ਭਾਂਤ ਜਾਣ ਗਏ ਹੋਣਗੇ ਕਿ ਨੀਰਜਾ ਦੀ ਮਾਂ ਦਾ ਦਾਅਵਾ ਇਕ ਮਨੋਰੋਗੀ ਦੀ ਪ੍ਰਤੀਕ੍ਰਿਆ ਤੋਂ ਵੱਧ ਕੁਝ ਨਹੀਂ। ਮਾਯੂਸੀ ਅਤੇ ਤਨਾਅ ਦੇ ਵਧ ਜਾਣ ਕਾਰਨ ਕੁਝ ਵਿਅਕਤੀਆਂ ਦਾ ਹਕੀਕਤ ਨਾਲੋਂ ਸੰਪਰਕ ਟੁੱਟ ਜਾਂਦਾ ਹੈ। ਇਸ ਸਥਿਤੀ ਨੂੰ ਮਨੋ-ਵਿਕਾਰ (Pcychosis) ਦੇ ਨਾਂ ਨਾਲ ਜਾਣਿਆਂ ਜਾਂਦਾ ਹੈ। ਮਨੋਰੋਗੀ, ਖਾਸ ਤੌਰ ਤੇ ਸਿਜ਼ੋਫ੍ਰੇਨੀਆ ਦੇ ਮਰੀਜ਼ ਮਨੋ ਭਰਮ (hallucination) ਦਾ ਸ਼ਿਕਾਰ ਹੋ ਜਾਂਦੇ ਹਨ। ਅਜਿਹੀ ਸਥਿਤੀ ਵਿਚ ਮਨੋਰੋਗੀ

ਦੀਆਂ ਗਿਆਨ ਇੰਦਰੀਆਂ ਅਜਿਹੀਆਂ ਬਾਹਰੀ ਵਸਤੂਆਂ ਦਾ ਪ੍ਰਭਾਵ ਕਬੂਲਦੀਆਂ ਹਨ ਜਿਨ੍ਹਾਂ ਦੀ ਵਾਸਤਵ ਵਿਚ ਕੋਈ ਹੋਂਦ ਨਹੀਂ ਹੁੰਦੀ। ਆਮ ਤੌਰ ਤੇ ਮਨੋ-ਭਰਮ ਦਾ ਸਬੰਧ ਰੋਗੀ ਦੀ ਸੁਣਨ ਇੰਦਰੀ ਨਾਲ ਹੁੰਦਾ ਹੈ ਯਾਨੀ ਕਿ ਰੋਗੀ ਨੂੰ ਅਜੀਬ ਅਵਾਜ਼ਾਂ ਜਾਂ ਸ਼ੋਰ ਸੁਣਾਈ ਦੇਣ ਲੱਗਦਾ ਹੈ। ਪ੍ਰੰਤੂ ਕਈ ਵਾਰ ਮਨੋ-ਭਰਮ ਦਾ ਸਬੰਧ ਸਵਾਦ ਜਾਂ ਸੁਗੰਧ ਨਾਲ ਵੀ ਹੁੰਦਾ ਹੈ।

ਨੀਰਜਾ ਦੀ ਮਾਂ ਨਾਲ ਵੀ ਇਹੀ ਵਾਪਰਿਆ। ਉਸ ਨੂੰ ਵੀ ਅਜੀਬ ਕਿਸਮ ਦੀਆਂ ਆਵਾਜ਼ਾਂ ਸੁਣਾਈ ਦੇਣ ਲੱਗੀਆਂ। ਉਸ ਦੇ ਕਹਿਣ ਮੁਤਾਬਿਕ ਨੀਰਜਾ ਦੀ ਰੂਹ ਅਤੇ ਕੁਝ ਹੋਰ 'ਮਹਾਨ ਰੂਹਾਂ' ਉਸ ਨਾਲ ਸੰਪਰਕ ਕਾਇਮ ਕਰਨਾ ਚਾਹੁੰਦੀਆਂ ਹਨ। ਉਸ ਨੇ ਇਹ ਵੀ ਕਿਹਾ ਕਿ ਕਮਰੇ ਵਿਚ ਕਿਸੇ ਸੁਗੰਧਤ ਪਦਾਰਥ ਦੇ ਨਾ ਹੋਣ ਤੇ ਵੀ ਉਸ ਨੂੰ ਇਕ ਅਜੀਬ ਸੁਗੰਧ ਆਉਂਦੀ ਹੈ।

ਨੀਰਜਾ ਦੇ ਪਿਤਾ, ਹਰੀਸ਼ ਭਨੋਟ ਨੇ ਆਪਣੀ ਪਤਨੀ ਦੀਆਂ 'ਮਨੋ-ਸ਼ਕਤੀਆਂ' ਬਾਰੇ ਅਖਬਾਰਾਂ ਵਿਚ ਆਰਟੀਕਲ ਛਪਵਾਉਣੇ ਸ਼ੁਰੂ ਕਰ ਦਿੱਤੇ। ਉਸ ਨੇ ਲਿਖਿਆ ਮੇਰੀ ਪਤਨੀ ਮਹਾਨ ਆਤਮਾਵਾਂ ਨਾਲ ਸੰਪਰਕ ਕਾਇਮ ਕਰ ਸਕਦੀ ਹੈ। ਅੱਜ ਕਲ੍ਹ ਉਸਨੂੰ ਭਗਤ ਕਬੀਰ ਵਲੋਂ ਬਕਾਇਦਾ ਸੰਦੇਸ਼ ਮਿਲ ਰਹੇ ਹਨ।' ਜਦ ਇਸ ਤਰ੍ਹਾਂ ਦੇ ਦਾਅਵੇ ਅੰਗਰੇਜ਼ੀ, ਹਿੰਦੀ ਅਤੇ ਕੁਝ ਇਲਾਕਾਈ ਭਾਸ਼ਾਵਾਂ ਦੇ ਅਖਬਾਰਾਂ ਰਸਾਲਿਆਂ ਵਿਚ ਛਪਣ ਲੱਗੇ ਅਤੇ ਵਹਿਮਾਂ-ਭਰਮਾਂ ਦੇ ਦਲਾਲਾਂ ਨੇ ਇਸ ਦਾ ਫਾਇਦਾ ਉਠਾਉਣਾ ਸ਼ੁਰੂ ਕਰ ਦਿੱਤਾ ਤਾਂ ਮੈਂ ਉਸ ਔਰਤ ਨੂੰ ਮਿਲਣ ਦਾ ਫੈਸਲਾ ਕੀਤਾ।

**ਮੁਲਾਕਾਤ**—ਮੈਂ ਉਸ ਨੂੰ 25 ਅਪ੍ਰੈਲ 1988 ਨੂੰ ਬੰਬਈ ਵਿਖੇ ਉਸ ਦੇ ਘਰ ਜਾ ਕੇ ਮਿਲਿਆ। ਮੈਂ ਇਹ ਨਹੀਂ ਦਸਿਆ ਕਿ ਮੈਂ ਤਰਕਸ਼ੀਲ ਹਾਂ ਅਤੇ ਮੌਤ ਉਪਰੰਤ ਜ਼ਿੰਦਗੀ ਵਿਚ ਵਿਸ਼ਵਾਸ ਨਹੀਂ ਰੱਖਦਾ, ਬਲਕਿ ਮੈਂ ਉਸ ਨੂੰ ਇਹ ਦਸਿਆ ਕਿ ਮੈਂ ਉਸ ਦੀ ਧੀ ਦੀ ਰੂਹ ਬਾਰੇ ਕੁਝ ਲਿਖਣਾ ਚਾਹੁੰਦਾ ਹਾਂ। ਇਹ ਜਾਣ ਕੇ ਉਸ ਨੇ ਮੈਨੂੰ ਖੁਸ਼ੀ-ਖੁਸ਼ੀ ਉਹ ਸਾਰੀ ਜਾਣਕਾਰੀ ਦੇ ਦਿੱਤੀ ਜਿਸ ਦੀ ਮੈਨੂੰ ਲੋੜ ਸੀ।

**ਸੰਦੇਸ਼ ਕਿਵੇਂ ਲਿਖੇ ਗਏ**—ਭਾਵੇਂ ਅਖਬਾਰਾਂ ਵਿਚ ਇਹ ਗੱਲ ਸਪਸ਼ਟ ਨਹੀਂ ਕੀਤੀ ਗਈ ਸੀ ਕਿ ਸੰਦੇਸ਼ ਕੌਣ ਲਿਖਦਾ ਹੈ ਪ੍ਰੰਤੂ ਨੀਰਜਾ ਦੀ ਮਾਂ ਨੇ ਮੰਨਿਆ ਕਿ ਸੰਦੇਸ਼ ਉਸ ਦੁਆਰਾ ਖੁਦ ਲਿਖੇ ਜਾਂਦੇ ਸਨ। ਉਸ ਦੇ ਕਹਿਣ ਮੁਤਾਬਿਕ ਉਹ ਕਾਪੀ ਪੈੱਨ ਲੈ ਕੇ 'ਸਮਾਧੀ' ਦੀ ਅਵਸਥਾ ਵਿਚ ਬੈਠ ਜਾਂਦੀ ਸੀ ਅਤੇ ਕੁਝ ਮਿੰਟਾਂ ਬਾਅਦ ਆਪਣੇ ਆਪ ਲਿਖਣਾ ਸ਼ੁਰੂ ਕਰ ਦਿੰਦੀ ਸੀ। ਇਸ ਨੂੰ ਉਸ ਨੇ ਆਟੋਮੈਟਿਕ ਲਿਖਤ (automatsc writting) ਦਾ ਨਾਂ ਦਿੱਤਾ। ਉਸ ਨੇ ਦਸਿਆ ਕਿ ਇਹ ਇਕ ਅਦਭੁਤ ਅਨੁਭਵ ਹੁੰਦਾ ਸੀ। ਉਹ ਆਪਣੇ ਆਪ ਨੂੰ ਭਾਰ-ਹੀਣ ਮਹਿਸੂਸ ਕਰਦੀ ਸੀ। ਉਸ ਦੇ ਕਹਿਣ ਮੁਤਾਬਿਕ ਉਸ ਵਿਚ ਨੀਰਜਾ ਦੀ ਰੂਹ ਪ੍ਰਵੇਸ਼ ਕਰ ਜਾਂਦੀ ਸੀ। ਇਸ ਹਾਲਤ ਵਿਚ ਉਹ ਜੋ ਵੀ ਲਿਖਦੀ ਸੀ। ਪਰਿਵਾਰ ਵਾਲੇ ਉਸ ਨੂੰ ਨੀਰਜਾ ਦੀ ਰੂਹ ਵਲੋਂ ਭੇਜਿਆ ਗਿਆ ਸੰਦੇਸ਼ ਸਮਝ ਲੈਂਦੇ ਸਨ।

**ਸੰਦੇਸ਼ਾਂ ਦੀ ਵਿਆਖਿਆ**—ਮੈਂ ਵੇਖਿਆ ਕਿ ਸੰਦੇਸ਼ਾਂ ਵਿਚ ਸਿਰਫ ਉਹੀ ਤੱਥ ਸਨ ਜਿਨ੍ਹਾਂ ਬਾਰੇ ਨੀਰਜਾ ਦੀ ਮਾਂ ਪਹਿਲਾਂ ਹੀ ਜਾਣਕਾਰੀ ਰੱਖਦੀ ਸੀ। ਇਕ ਸੰਦੇਸ਼ ਵਿਚ ਨੀਰਜਾ ਦੇ ਪਿਤਾ ਨੂੰ ਆਪਣੀ ਸਿਹਤ ਦਾ ਖਿਆਲ ਰੱਖਣ ਦੀ ਸਲਾਹ ਦਿੱਤੀ ਗਈ ਸੀ। ਇਹ ਗੱਲ ਜ਼ੋਰ ਦੇ ਕੇ ਕਹੀ ਗਈ ਸੀ ਕਿ ਉਹ ਜ਼ਿਆਦਾ ਕੰਮ ਨਾ ਕਰੇ ਵਰਨਾ ਉਸ ਦੀ ਸਿਹਤ ਖਰਾਬ ਹੋ ਸਕਦੀ ਹੈ। ਕੁਝ ਦਿਨਾਂ ਬਾਅਦ ਉਸ ਨੂੰ ਠੰਡ ਲੱਗ ਗਈ ਜਿਸ ਤੋਂ ਪਰਿਵਾਰ ਨੇ ਇਹ ਨਤੀਜਾ ਕਢਿਆ ਕਿ ਨੀਰਜਾ ਦੀ 'ਰੂਹ' ਦੀ 'ਭਵਿਖਬਾਣੀ' ਸਹੀ ਸਾਬਤ ਹੋਈ ਹੈ। ਹਕੀਕਤ ਇਹ ਸੀ ਕਿ ਨੀਰਜਾ ਦੀ ਮਾਂ ਨੂੰ ਇਸ ਗੱਲ ਦਾ ਪਤਾ ਸੀ ਕਿ ਉਸ ਦੇ ਪਤੀ ਉੱਪਰ ਕੰਮ ਦਾ ਜ਼ਿਆਦਾ ਬੋਝ ਰਹਿੰਦਾ ਹੈ। ਇਸ ਲਈ ਉਸ ਨੂੰ ਸਿਹਤ ਦੇ ਖਰਾਬ ਹੋ ਜਾਣ ਦੀ ਚੇਤਾਵਨੀ ਦੇਣ ਵਿਚ 'ਭਵਿਖਬਾਣੀ' ਵਾਲੀ ਕੋਈ ਗੱਲ ਨਜ਼ਰ ਨਹੀਂ ਆਉਂਦੀ। ਇਸੇ ਤਰ੍ਹਾਂ ਇਕ ਸੰਦੇਸ਼ ਵਿਚ ਨੀਰਜਾ ਦੇ ਭਰਾ ਨੂੰ ਮਸ਼ਵਰਾ ਦਿੱਤਾ ਗਿਆ ਸੀ ਕਿ ਉਹ ਤਮਾਕੂ ਦਾ ਸੇਵਨ ਘਟ ਕਰੇ। ਅਸੀਂ ਜਾਣਦੇ ਹਾਂ ਕਿ ਕੋਈ ਵੀ ਮਾਂ ਆਪਣੇ ਪੁੱਤਰ ਨੂੰ ਇਹੀ ਸੁਝਾਅ ਦੇਵੇਗੀ। ਪ੍ਰੰਤੂ ਨੀਰਜਾ ਦੀ ਮਾਂ ਨੇ ਇਹ ਸੁਝਾਅ ਟੇਢੇ ਰੂਪ ਵਿਚ ਦਿੱਤਾ।

**ਸੰਦੇਸ਼ਾਂ ਦੀ ਭਾਸ਼ਾ**—ਨੀਰਜਾ ਦੀ ਮਾਂ ਨੇ ਇਹ ਵੀ ਦਾਅਵਾ ਕੀਤਾ ਕਿ ਭਾਵੇਂ ਉਹ ਅੰਗਰੇਜ਼ੀ ਭਾਸ਼ਾ ਪੜ੍ਹ ਜਾਂ ਲਿਖ ਨਹੀਂ ਸਕਦੀ ਫਿਰ ਵੀ ਉਸ ਦੁਆਰਾ ਲਿਖੇ ਗਏ ਸੰਦੇਸ਼ ਅੰਗਰੇਜ਼ੀ ਵਿਚ ਹੁੰਦੇ ਹਨ। ਉਸ ਦੇ ਕਹਿਣ ਮੁਤਾਬਿਕ ਅਜਿਹਾ ਇਸ ਲਈ ਹੁੰਦਾ ਹੈ ਕਿਉਂ ਜੋ ਸੰਦੇਸ਼ ਲਿਖਦੇ ਸਮੇਂ ਉਸ ਵਿਚ ਨੀਰਜਾ ਦੀ ਰੂਹ ਹੁੰਦੀ ਹੈ। ਜਦ ਮੈਂ ਉਸ ਨੂੰ ਨੀਰਜਾ ਦਾ ਕੋਈ ਸੰਦੇਸ਼ ਪੜ੍ਹ ਕੇ ਸੁਣਾਉਣ ਲਈ ਬੇਨਤੀ



ਕੀਤੀ ਤਾਂ ਉਸ ਨੇ ਇਕ ਸੰਦੇਸ਼ ਸਹੀ ਅੰਗਰੇਜ਼ੀ ਉਚਾਰਨ ਵਿਚ ਪੜ੍ਹ ਕੇ ਸੁਣਾ ਦਿੱਤਾ। ਭਾਵੇਂ ਉਹ ਆਮ ਤੌਰ ਤੇ ਹਿੰਦੀ ਵਿਚ ਗੱਲਬਾਤ ਕਰ ਰਹੀ ਸੀ ਪ੍ਰੰਤੂ ਵਿਚ ਵਿਚ ਆਪ ਮੁਹਾਰੇ ਅੰਗਰੇਜ਼ੀ ਵੀ ਬੋਲਣਾ ਸ਼ੁਰੂ ਕਰ ਦਿੰਦੀ ਸੀ। (ਮੇਰੇ ਕੋਲ ਇਸ ਸਾਰੀ ਗੱਲਬਾਤ ਦੀ ਟੇਪ ਰਿਕਾਰਡਿੰਗ ਵੀ ਮੌਜੂਦ ਹੈ) ਇਸ ਤਰ੍ਹਾਂ ਇਹ ਸਾਬਤ ਹੋ ਜਾਂਦਾ ਹੈ ਕਿ ਨੀਰਜਾ ਦੀ ਮਾ ਦਾ ਅੰਗਰੇਜ਼ੀ ਨਾ ਆਉਣ ਦੇ ਬਾਵਜੂਦ ਅੰਗਰੇਜ਼ੀ ਵਿਚ ਲਿਖਣ ਦਾ ਦਾਅਵਾ ਇਕ ਕੋਰਾ ਝੂਠ ਹੈ।

**ਮੇਰੀ ਆਪਣੀ ਮਾਂ ਦੀ ਰੂਹ ਨਾਲ ਮੁਲਾਕਾਤ**—

ਇਹ ਬਹਾਨਾ ਕਰਦੇ ਹੋਏ ਕਿ ਮੈਨੂੰ ਉਸ ਦੀਆਂ ਗੱਲਾਂ ਉੱਪਰ ਪੂਰਾ ਯਕੀਨ ਹੈ, ਮੈਂ ਉਸ ਨੂੰ ਬੇਨਤੀ ਕੀਤੀ ਕਿ ਉਹ ਮੇਰੀ ਮਾਂ ਦੀ ਰੂਹ ਦਾ ਹਾਲ ਚਾਲ ਪਤਾ ਕਰਕੇ ਦੱਸੇ ਜਿਹੜੀ ਇਕ ਕਾਰ ਦੇ ਹਾਦਸੇ ਵਿਚ ਮਰ ਚੁੱਕੀ ਸੀ। ਮੈਂ ਉਸ ਨੂੰ ਇਹ ਵੀ ਬੇਨਤੀ ਕੀਤੀ ਕਿ ਉਹ ਮੇਰੀ ਮਾਂ ਦੀ ਰੂਹ ਨਾਲ ਸੰਪਰਕ ਕਾਇਮ ਕਰਕੇ ਇਹ ਵੀ ਪੁੱਛੇ ਕਿ ਕੀ ਉਹ ਮੇਰੀ ਭੈਣ ਦੇ ਵਿਆਹ ਦੀ ਤਜਵੀਜ਼ ਨਾਲ ਸਹਿਮਤ ਹੈ। ਨੀਰਜਾ ਦੀ ਮਾਂ ਨੇ ਮੇਰੀ ਬੇਨਤੀ ਸਵੀਕਾਰ ਕਰ ਲਈ ਅਤੇ ਵਾਅਦਾ ਕੀਤਾ ਕਿ ਉਹ ਅਗਲੀ ਸੁਬ੍ਹਾ ਤੋਂ ਪਹਿਲਾਂ ਪਹਿਲਾਂ ਆਪਣੀ ਧੀ ਦੀ ਰੂਹ ਦੇ ਜ਼ਰੀਏ ਮੇਰੀ ਮਾਂ ਨਾਲ ਸੰਪਰਕ ਕਾਇਮ ਕਰੇਗੀ। ਮੈਂ ਉਸ ਨੂੰ ਆਪਣੀ ਮਾਂ ਦਾ ਨਾਂ ਅਤੇ ਹੋਰ ਵੇਰਵਾ ਦੱਸ ਦਿੱਤਾ। ਅਗਲੀ ਸਵੇਰ ਉਸ ਨੇ ਮੈਨੂੰ ਦਸਿਆ ਕਿ ਮੇਰੀ ਮਾਂ ਪ੍ਰਲੋਕ ਵਿਚ ਰਾਜ਼ੀ ਖੁਸ਼ ਹੈ ਅਤੇ ਨੀਰਜਾ ਦੀ ਰੂਹ ਉਸ ਨੂੰ ਨਿੱਜੀ ਤੌਰ ਤੇ ਜਾਣਦੀ ਹੈ। ਜਿਥੋਂ ਤੱਕ ਮੇਰੀ ਭੈਣ ਦੇ ਵਿਆਹ ਬਾਰੇ ਉਸ ਦੀ ਰਾਇ ਦਾ ਸਬੰਧ ਹੈ, ਉਹ ਇਹ ਰਾਇ ਨਹੀਂ ਦੇ ਸਕਦੀ ਕਿਉਂਕਿ ਉਹ ਦੋਬਾਰਾ ਜਨਮ ਲੈ ਚੁੱਕੀ ਹੈ।

ਇਹ ਗੱਲ ਸੁਣ ਕੇ ਮੈਨੂੰ ਪੂਰਾ ਯਕੀਨ ਹੋ ਗਿਆ ਕਿ ਨੀਰਜਾ ਦੀ ਮਾਂ ਦੇ ਦਾਅਵੇ ਸਰਾਸਰ ਧੋਖੇ ਤੋਂ ਵਧ ਕੁਝ ਨਹੀਂ ਕਿਉਂਕਿ ਮੈਂ ਜਾਣਦਾ ਹਾਂ ਕਿ ਮੇਰੀ ਮਾਂ ਅਜੇ ਜਿਉਂਦੀ ਜਾਗਦੀ ਹੈ।

---

## ਰੂਸੀ ਕਹਾਵਤ

ਜੇ ਤੁਹਾਡੇ ਕੋਲ ਇਕ ਸੇਬ ਹੋਵੇ ਅਤੇ ਮੇਰੇ ਕੋਲ ਵੀ ਇਕ ਸੇਬ ਹੋਵੇ ਅਤੇ ਅਸੀਂ ਇਹਨਾਂ ਦਾ ਵਟਾਂਦਰਾ ਕਰ ਲਈਏ ਤਦ ਵੀ ਸਾਡੇ ਕੋਲ ਇਕ ਇਕ ਸੇਬ ਹੀ ਹੋਵੇਗਾ। ਪਰ ਜੇ ਤੁਹਾਡੇ ਕੋਲ ਅਤੇ ਮੇਰੇ ਕੋਲ ਇਕ ਇਕ ਵਿਚਾਰ ਹੋਵੇ ਅਤੇ ਅਸੀਂ ਵਟਾਂਦਰਾ ਕਰ ਲਈਏ ਤਾਂ ਸਾਡੇ ਦੋਹਵਾਂ ਕੋਲ ਦੋ ਦੋ ਵਿਚਾਰ ਹੋਣਗੇ।

ਇਕ ਪੁਰਾਣੀ ਰੂਸੀ ਕਹਾਵਤ

---

(ਸਫਾ 12 ਦੀ ਬਾਕੀ)

ਆਉਂਦੇ ਉਸ ਦਾ ਭਾਰ ਵਧਦਾ ਗਿਆ ਤੇ ਉਸ ਨੇ ਆਪਣੀ ਸ਼ਕਲ ਵੀ ਤਬਦੀਲ ਕਰ ਲਈ। ਫਿਰ ਸਾਡੇ ਬਾਬੇ ਨੇ ਉਸ ਨੂੰ ਉੱਥੇ ਹੀ ਸਿੱਟ ਕੇ ਘਰ ਆ ਕੇ ਸਾਹ ਲਿਆ ਕਿਉਂਕਿ ਉਹ ਛਲੇਡਾ ਸੀ। ਛਲੇਡਾਂ ਨਾਂ ਦਾ ਇਹ ਅਖੌਤੀ ਜਾਨਵਰ ਵੀ ਕਲਪਿਤ ਹੈ ਇਸ ਦੀ ਕਦੇ ਵੀ ਹੋਂਦ ਨਹੀਂ ਸੀ।

ਸਮੇਂ ਦੀਆਂ ਸਰਕਾਰਾਂ ਵਲੋਂ ਵੀ ਟੈਲੀਵੀਜਨ ਤੇ ਹੋਰ ਮਾਧਿਅਮਾਂ ਰਾਹੀਂ ਸਿੰਘਾਸਨ ਬਤੀਸੀ, ਬਿਕਰਮ ਬੇਤਾਲ, ਹੋਣੀ ਅਣਹੋਣੀ ਅਤੇ ਰਮਾਇਣ ਵਰਗੇ ਪ੍ਰੋਗਰਾਮ ਪੇਸ਼ ਕਰਕੇ ਸਾਡੇ ਮਨਾਂ ਨੂੰ ਅੰਧ-ਵਿਸ਼ਵਾਸ਼ੀ ਬਣਾਇਆ ਜਾਂਦਾ ਹੈ। ਇਸੇ ਤਰ੍ਹਾਂ ਹੀ ਸਾਡੀਆਂ ਫਿਲਮਾਂ ਵੀ ਅੰਧ-ਵਿਸ਼ਵਾਸ ਪ੍ਰਤੀ ਆਪਣਾ 'ਯੋਗਦਾਨ' ਪਾਉਣ ਵਿੱਚ ਕਿਵੇਂ ਪਿੱਛੇ ਰਹਿ ਸਕਦੀਆਂ ਹਨ। 'ਨਗੀਨਾ' ਨਾਂ ਦੀ ਫਿਲਮ ਵਿਚ ਔਰਤ ਤੋਂ ਸੱਪ ਅਤੇ ਸੱਪ ਤੋਂ ਫਿਰ ਔਰਤ ਬਣ ਜਾਣਾ ਤੇ ਮਿਸਟਰ ਇੰਡੀਆਂ ਵਰਗੀ ਫਿਲਮ ਵਿਚ ਆਦਮੀ ਦਾ ਪਦਾਰਥਕ ਰੂਪ ਵਿਚ ਗਾਇਬ ਹੋ ਜਾਣਾ ਵੀ ਸਭ ਵਿਗਿਆਨ ਦੇ ਉਲਟ ਹਨ। ਅਜਿਹਾ ਕੁੱਝ ਨਾ ਹੀ ਕਦੇ ਵਾਪਰਿਆ ਹੈ ਤੇ ਨਾ ਹੀ ਅਜਿਹੀ ਅਣ-ਹੋਣੀ ਕਦੇ ਹੋ ਸਕਦੀ ਹੈ।

ਸ਼ਹਿਰੀ ਬੱਚਿਆਂ ਵਿਚ ਅੱਜਕਲ੍ਹ ਇਕ ਹੋਰ ਰੁਚੀ ਬੜੇ ਜ਼ੋਰਾਂ ਤੇ ਹੈ। ਇਹ ਹੈ 'ਕਾਮਿਕਸ' ਪੜ੍ਹਨ ਰੁਚੀ। ਇਹਨਾਂ ਵਿਚ ਭੂਤਾਂ-ਪ੍ਰੇਤਾਂ ਆਦਿ ਸਬੰਧੀ ਕਹਾਣੀਆਂ ਨੂੰ ਤਸਵੀਰਾਂ ਸਹਿਤ ਛਾਪਿਆ ਜਾਂਦਾ ਹੈ। ਭੂਤਾਂ ਦੀਆਂ ਕਲ-ਪਿਤ ਫੋਟੋਆਂ ਵ ਛਾਪੀਆਂ ਜਾਂਦੀਆਂ ਹਨ ਜੋ ਬੱਚਿਆਂ ਦੇ ਮਨ ਤੇ ਸਦੀਵੀ ਪ੍ਰਭਾਵ ਛੱਡਦੀਆਂ ਹਨ।

ਆਖਰ ਵਿਚ ਇਹ ਨੁਕਤਾ ਸਭ ਤੋਂ ਵੱਧ ਧਿਆਨ ਦੀ ਮੰਗ ਕਰਦਾ ਹੈ ਕਿ ਅਸੀਂ ਬੱਚਿਆਂ ਨੂੰ ਕਲਪਿਤ ਕਹਾਣੀਆਂ, ਮਿੱਥਾਂ ਆਦਿ ਬਾਰੇ ਸਪਸ਼ਟ ਕਰ ਦੇਈਏ, ਫਿਰ ਇਹ ਗੱਲਾਂ ਦੱਸਣ ਅਤੇ ਕਹਾਣੀਆਂ ਸੁਨਾਉਣ ਦਾ ਕੋਈ ਨੁਕਸਾਨ ਨਹੀਂ ਹੋਵੇਗਾ।

—0—

# ਸ਼ੰਕਾ ਨਵਿਰਤੀ

**ਸ਼ੰਕਾ**—ਕੀ ਉੱਡਣ ਤਸ਼ਤਰੀਆਂ ਬਾਰੇ ਪ੍ਰਚਲਿਤ ਗੱਲਾਂ ਠੀਕ ਹਨ ? ਕੀ ਕਦੇ ਕੋਈ ਉੱਡਣ ਤਸ਼ਤਰੀ ਕਿਸੇ ਨੇ ਦੇਖੀ ਹੈ ਜਾਂ ਮਹਿਜ਼ ਕਹਾਣੀਆਂ ਹੀ ਹਨ। ਕੀ ਇਸ ਬਾਰੇ ਕੋਈ ਸਬੂਤ ਹਨ ? ਵਿਸਥਾਰ ਸਹਿਤ ਸਮਝਾਣਾ

**ਹਰਜੀਤ ਸਿੰਘ**
**ਪਿੰਡ ਫਤੂਹੀਵਾਲਾ (ਫਰੀਦਕੋਟ)**

**ਨਵਿਰਤੀ**—ਪਿਛਲੇ ਕਾਫੀ ਸਾਲਾਂ ਤੋਂ ਬਹੁਤ ਸਾਰੇ ਲੋਕਾਂ ਵਲੋਂ ਸਮੇਂ-ਸਮੇਂ ਤੇ ਇਹ ਦਾਅਵਾ ਕੀਤਾ ਜਾਂਦਾ ਹੈ ਕਿ ਉਹਨਾਂ ਨੇ ਫਲਾਣੀ ਥਾਂ ਤੇ ਅਸਮਾਨ ਵਿਚ ਇਕ ਅਜੀਬ ਜਿਹੀ ਉੱਡ ਰਹੀ ਵਸਤੂ ਦੇਖੀ ਜੋ ਕਿ ਸਾਡੇ ਧਰਤੀ ਦੇ ਮਨੁੱਖ ਵਲੋਂ ਸਿਰਜੇ ਕਿਸੇ ਜਹਾਜ਼, ਹੈਲੀਕਾਪਟਰ ਆਦਿ ਨਾਲ ਨਹੀਂ ਸੀ ਮਿਲਦੀ, ਇਸ ਵਿਚੋਂ ਤਰ੍ਹਾਂ-ਤਰ੍ਹਾਂ ਦੀਆ ਰੋਸ਼ਨੀਆਂ ਨਿਕਲ ਰਹੀਆਂ ਸਨ, ਆਦਿ। ਕੁਝ ਵਲੋਂ ਇਸ ਦੀ ਸ਼ਕਲ ਗੋਲ ਤਸ਼ਤਰੀ ਵਾਂਗ ਦੱਸੀ ਗਈ ਇਸੇ ਕਰਕੇ ਇਸ ਦਾ ਨਾਮ ਉਡਣ ਤਸ਼ਤਰੀਆਂ (Flying Saucers) ਪੈ ਗਿਆ ਹੈ। ਉਂਜ ਵਿਗਿਆਨੀਆਂ ਵਲੋਂ ਅਜਿਹੀਆਂ ਵਸਤੂਆਂ ਦਿਸਣ ਦੀਆਂ ਰਿਪੋਰਟਾਂ ਦੀ ਖੋਜਬੀਨ ਸਮੇਂ U.F.O. ਸ਼ਬਦ ਵਰਤਿਆਂ ਜਾਂਦਾ ਹੈ ਜੋ ਅੰਗਰੇਜ਼ੀ ਸ਼ਬਦ Unidentitied Flying Objects ਦਾ ਸੰਖੇਪ ਹੈ ਭਾਵ ਅਣਪਛਾਤੀਆਂ ਉਡਦੀਆਂ ਵਸਤੂਆਂ।

ਇਹਨਾਂ ਨੂੰ ਵੇਖਣ ਦਾ ਦਾਅਵਾ ਕਰਨ ਵਾਲੇ ਕੁਝ ਕੁ ਲੋਕਾਂ ਵਲੋਂ ਤਾਂ ਇਥੋਂ ਤੱਕ ਵੀ ਦਾਅਵੇ ਕੀਤੇ ਗਏ ਹਨ ਕਿ ਉਹਨਾਂ ਨੇ ਵੇਖਿਆ ਕਿ ਇਕ ਉਡਣ ਤਸ਼ਤਰੀ ਧਰਤੀ ਤੇ ਉੱਤਰ ਗਈ। ਉਸ ਵਿਚੋਂ ਐਸ ਐਸ ਤਰ੍ਹਾਂ ਦੀ ਸ਼ਕਲ ਦੇ ਆਦਮੀ ਨਿਕਲੇ। ਪਰ ਉਹਨਾਂ ਨੂੰ ਵੇਖ ਲੈਣ ਤੇ ਉਹ ਦੌੜ ਕੇ ਉਸ ਉਡਣ ਤਸ਼ਤਰੀ ਵਿਚ ਜਾ ਵੜੇ ਅਤੇ ਉਹ ਉਡਣ ਤਸ਼ਤਰੀ ਵੇਹਦਿਆਂ ਵੇਹਦਿਆਂ ਹੀ ਅਸਮਾਨ ਵਿਚ ਅਲੋਪ ਹੋ ਗਈ।

ਮਾਮਲਾ ਬਹੁਤ ਦਿਲਚਸਪ ਲੱਗਦਾ ਹੈ ਪਰ ਆਓ ਵੇਖੀਏ ਕਿ ਕੀ ਭਲਾ ਇਸ ਵਿਚ ਕੋਈ ਥੋੜ੍ਹੀ ਬਹੁਤ ਸਚਾਈ ਵੀ ਹੈ ?

ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਐਡੇ ਵਿਸ਼ਾਲ ਬ੍ਰਹਿਮੰਡ ਵਿਚ ਹੋਰ ਗ੍ਰਹਿਾਂ ਉੱਪਰ ਵੀ ਜੀਵਨ ਵਿਕਸਿਤ ਹੋਇਆ ਹੋਵੇਗਾ ਅਤੇ ਉਹਨਾਂ ਵਿਚੋਂ ਕੁਝ ਵਿਗਿਆਨ ਅਤੇ ਤਕਨਾਲੋਜੀ ਵਿਚ ਸਾਡੇ ਤੋਂ ਬਹੁਤ ਅੱਗੇ ਲੰਘ ਚੁੱਕੇ ਹੋਣਗੇ। ਜਿਸ ਤਰ੍ਹਾਂ ਸਾਡੀ ਧਰਤੀ ਦਾ ਮਨੁੱਖ ਦੂਜੇ ਗ੍ਰਹਿਾਂ ਉੱਪਰ ਜਾਣ ਅਤੇ ਉੱਥੇ ਕਿਸੇ ਕਿਸਮ ਦਾ ਜੀਵਨ ਲੱਭਣ ਲਈ ਯਤਨਸ਼ੀਲ ਹੈ ਇਸੇ ਤਰ੍ਹਾਂ ਦੀ ਕੋਸ਼ਿਸ਼ਾਂ ਇਹ ਦੂਸਰੇ ਗ੍ਰਹਿਾਂ ਦੇ 'ਜੀਵ' ਵੀ ਕਰਦੇ ਹੋਣਗੇ। (ਇਹਨਾਂ ਦੂਸਰੇ ਗ੍ਰਹਿਾਂ ਦੇ ਸੰਭਾਵਿਤ ਵਾਸੀਆਂ ਵਾਸਤੇ ਮਨੁੱਖ ਸ਼ਬਦ ਨਹੀਂ ਵਰਤਿਆਂ ਜਾ ਸਕਦਾ ਕਿਉਂਕਿ ਉਹਨਾਂ ਦੀ ਸ਼ਕਲ ਅਤੇ ਜੀਵਨ ਢਾਂਚਾ ਕਿਹੋ ਜਿਹਾ ਹੋਵੇਗਾ ਇਸ ਦੀ ਤਾਂ ਅਸੀਂ ਕਲਪਨਾ ਵੀ ਨਹੀਂ ਕਰ ਸਕਦੇ। ਉਹਨਾਂ ਦੀ ਸਾਡੀ ਧਰਤੀ ਦੇ ਮਨੁੱਖਾਂ ਨਾਲ ਮਿਲਦੇ ਹੋਣ ਦੀ ਤੁਲਨਾ ਕਰਨੀ ਤਾਂ ਉੱਕਾ ਹੀ ਬਚਕਾਨਾ ਗੱਲ ਹੈ।)

ਚਾਹੇ ਸਿਧਾਂਤਕ ਤੌਰ ਤੇ ਇਹ ਸੰਭਵ ਹੈ ਪ੍ਰੰਤੂ ਅਜਿਹੇ ਕਿਸੇ ਜੀਵਾਂ ਦਾ ਸਾਡੀ ਧਰਤੀ ਉੱਪਰ ਉੱਡਣ ਤਸ਼ਤਰੀਆਂ ਰਾਹੀਂ ਪੁਜਣ ਵਾਲੀਆਂ ਹੁਣ ਤੱਕ ਪ੍ਰਚਲਿਤ ਹੋਈਆਂ ਕਹਾਣੀਆਂ ਵਿਚ ਕੋਈ ਤੰਤ ਨਹੀਂ ਦਿਸਦਾ। ਪਹਿਲੀ ਗੱਲ ਤਾਂ ਜਦ ਅਜਿਹੀਆਂ ਰਿਪੋਰਟਾਂ ਦੀ ਪੜਤਾਲ ਕੀਤੀ ਜਾਂਦੀ ਹੈ ਤਾਂ ਉਹ ਅਕਸਰ ਮਸ਼ਹੂਰੀ ਖੱਟਣ ਲਈ ਘੜੀ ਗਈ ਕਹਾਣੀ ਜਾਂ ਕੁਝ ਨਜ਼ਰ ਦਾ ਭੁਲੇਖਾ ਹੀ ਨਿਕਲਦਾ ਹੈ।

ਦੂਸਰੀ ਗੱਲ ਜੋ ਵਧ ਮਹੱਤਵਪੂਰਨ ਹੈ ਉਹ ਇਹ ਹੈ ਕਿ ਜਿੰਨੇ ਅਸੀਂ ਕਿਸੇ ਹੋਰ ਗ੍ਰਹਿ ਦੇ ਜੀਵਾਂ ਨਾਲ ਸੰਪਰਕ ਕਰਨ ਲਈ ਉਤੇਜਿਤ ਹਾਂ, 'ਉਹ' ਜੋ ਐਨੀ ਦੂਰੋਂ ਚੱਲ ਕੇ ਆਉਂਦੇ ਹਨ ਉਹ ਵੀ ਸਾਡੇ ਨਾਲ ਸੰਪਰਕ ਕਰਨ ਦੇ ਇੰਨੇ ਹੀ ਇੱਛਕ ਹੋਣਗੇ। ਫਿਰ ਉਹ ਸਾਡੇ ਕੇਵਲ 'ਦਰਸ਼ਨ' ਕਰਕੇ ਹੀ ਕਿਉਂ ਮੁੜ ਜਾਂਦੇ ਹਨ। 'ਉਹ ਵਿਗਿਆਨੀ' ਐਨੇ ਸੰਗਾਊ ਤਾਂ ਹੋ ਨਹੀਂ ਸਕਦੇ ਕਿ ਧਰਤੀ ਉਪਰਲੇ ਬੁੱਧੀ ਵਾਲੇ ਜੀਵ ਮਨੁੱਖ ਨਾਲ ਕੋਈ ਤਾਲਮੇਲ ਕਰਨ ਦੀ ਕੋਸ਼ਿਸ਼ ਕੀਤੇ ਬਿਨਾਂ ਹੀ ਮੁੜ ਜਾਣ। ਨਾ ਹੀ ਸਾਥੋਂ ਡਰ ਵਾਲੀ ਗੱਲ ਜਚਦੀ ਹੈ ਕਿਉਂਕਿ ਜੋ ਐਨੀ ਵਿਕਸਿਤ ਸਾਇੰਸ ਦੇ ਮਾਲਿਕ ਹਨ ਉਹਨਾਂ ਅੱਗੇ ਅਸੀਂ ਕੀ ਚੀਜ਼ ਹਾਂ ਕਿ ਕਿਸੇ ਮਨੁੱਖ ਨੂੰ ਵੇਖ ਕੇ ਹੀ ਉਹ ਆਪਣੀ ਉਡਣ ਤਸ਼ਤਰੀ ਨੂੰ ਭੱਜ ਲੈਂਦੇ ਹਨ। ਜੇ ਉਹ ਅਸਲੀਅਤ ਵਿਚ ਹੀ ਆਉਣ ਤਾਂ ਜ਼ਰੂਰ ਆਪਣਾ ਏਥੇ ਖੋਜ ਕੇਂਦਰ ਕਾਇਮ ਕਰਨਗੇ। ਹੁਣ ਧਰਤੀ ਦੇ ਚੱਪੇ-ਚੱਪੇ ਤੇ ਮਨੁੱਖ ਦੀ ਵਸੋਂ ਹੈ ਉਹ ਮਨੁੱਖਾਂ ਨੂੰ ਨੇੜਿਓਂ ਦੇਖਣਗੇ, ਇਥੋਂ ਦੇ ਜਾਨਵਰਾਂ, ਪੌਦਿਆਂ, ਚੱਟਾਨਾਂ ਅਤੇ ਵਿਗਿਆਨਕ ਯੰਤਰਾਂ ਦੇ ਨਮੂਨੇ ਇਕੱਠੇ ਕਰਕੇ ਲੈ ਕੇ ਜਾਣਗੇ। ਯਾਨੀ ਉਹਨਾਂ ਵਲੋਂ ਸਾਨੂੰ ਮੇਜਬਾਨੀ ਕਰਨ ਦਾ ਮੌਕਾ ਜ਼ਰੂਰ

(ਬਾਕੀ ਸਫਾ 18 ਤੇ)



# ਹੱਡ-ਬੀਤੀਆਂ ਜੱਗ-ਬੀਤੀਆਂ

## ਖਵਾਜੇ ਤੇ ਜਿੱਤ

ਇਹ ਅਕਸਰ ਵੇਖਣ ਵਿਚ ਆਉਂਦਾ ਹੈ ਕਿ ਨਲਕਾ ਲਗਾਉਂਦਿਆ ਜਾਂ ਟਿਊਬਵੈੱਲ ਲਈ ਬੋਰ ਕਰਦਿਆਂ ਕੋਈ ਅੜਿਚਣ ਆ ਜਾਵੇ ਤਾਂ ਪਾਣੀ ਘੱਟ ਆਵੇ ਤਾਂ ਇਕ ਕਲਪਿਤ ਪੀਰ ਖੁਆਜੇ ਦੀ ਪੂਜਾ ਕੀਤੀ ਜਾਂਦੀ ਹੈ ਕੜਾਹੀਆਂ ਦਿੱਤੀਆਂ ਜਾਂਦੀਆਂ ਹਨ ਜਦ ਕਿ ਅਮਲ ਵਿਚ ਚਾਹੀਦਾ ਇਹ ਹੁੰਦਾ ਹੈ ਸਾਹਮਣੇ ਆਈ ਸਮੱਸਿਆ ਮਗਰ ਛਿਪੇ ਤਕਨੀਕੀ ਕਾਰਣਾਂ ਨੂੰ ਲਭ ਕੇ ਉਹਨਾਂ ਨੂੰ ਦੂਰ ਕੀਤਾ ਜਾਵੇ।

ਕੁਝ ਅਜਿਹੀ ਅੰਧ ਵਿਸ਼ਵਾਸੀ ਸੋਚ ਹੀ ਮੇਰੇ ਮਾਤਾ ਦੀ ਸੀ। ਪਿਛਲੇ ਸਾਲ ਸਾਡੇ ਨਲਕੇ ਦਾ ਪਾਣੀ ਐਨਾ ਘੱਟ ਚੁੱਕਾ ਸੀ ਕਿ ਪੀਣ ਵਾਸਤੇ ਪਾਣੀ ਕੱਢਣਾ ਵੀ ਕਾਫੀ ਮੁਸ਼-ਕਿਲ ਸੀ। 3 ਵਾਰ ਬੋਰ ਕਰਨ, ਨਾਲ ਵੀ ਨਲਕੇ ਦਾ ਪਾਣੀ ਨਹੀਂ ਵਧਿਆ ਸੀ। ਅਸਲ ਵਿਚ ਇਸ ਸਾਲ ਜਿਆਦਾ ਗਰਮੀ ਅਤੇ ਬਰਸ਼ਾਂ ਦੇ ਕਾਫੀ ਸਮੇਂ ਤੋਂ ਨਾ ਹੋਣ ਕਾਰਣ ਪਾਣੀ ਦੀ ਸਤਰ ਕਾਫੀ ਗਹਿਰਾਈ ਵਿਚ ਪਹੁੰਚ ਚੁੱਕੀ ਸੀ।

ਮੈਂ ਮਿਸਤਰੀ ਨੂੰ ਘਰ ਬੁਲਾਇਆ ਅਤੇ ਉਸਦੀ ਸਲਾਹ ਮੁਤਾਬਿਕ ਨਲਕਾ ਪੁੱਟਕੇ ਦੁਬਾਰਾ ਲਗਾਉਣਾ ਸ਼ੁਰੂ ਕੀਤਾ। ਨਲਕਾ ਲਗਾਉਣ ਦੇ ਮਹੂਰਤ ਵੇਲੇ ਮਿਸਤਰੀ ਨੇ ਅਗਨੀ, ਘਿਓ ਅਤੇ ਪ੍ਰਸਾਦ ਦੀ ਮੰਗ ਕੀਤੀ। ਮੇਰੇ ਪਿਤਾ ਜੀ ਇਹ ਚੀਜ਼ਾਂ ਲਿਆਉਣ ਵਾਸਤੇ ਘਰ ਵੱਲ ਆ ਗਏ। ਮਗਰੋਂ ਮੈਂ ਮਿਸਤਰੀ ਨੂੰ ਮਜ਼ਬੂਰ ਕਰਕੇ ਜਬਰਦਸਤੀ ਕੰਮ ਸ਼ੁਰੂ ਕਰਵਾ ਦਿਤਾ ਹੈ। ਜਦ ਪਿਤਾ ਜੀ ਨੂੰ ਪਤਾ ਲੱਗਾ ਕਿ ਕੰਮ ਸ਼ੁਰੂ ਹੋ ਗਿਆ ਹੈ ਤਾਂ ਉਹਨਾਂ ਨੇ ਮੈਨੂੰ ਕਾਫੀ ਬੁਰਾ ਭਲਾ ਬੋਲਿਆ। ਪਿਤਾ ਜੀ 'ਖੁਆਜੇ ਦੀ ਕੋਈ ਬੇ ਅਦਬੀ' ਨੂੰ ਬਰ-ਦਾਸ਼ਤ ਨਾ ਕਰਦੇ ਹੋਏ ਖੇਤ ਮੋਟਰ ਤੇ ਚਲੇ ਗਏ। ਸ਼ਾਮ ਤੱਕ ਅਸੀਂ ਨਲਕੇ ਦਾ ਬੋਰ ਕਰ ਦਿਤਾ।

ਸ਼ਾਮ ਵੇਲੇ ਸਾਡੇ ਪਿਤਾ ਨੇ ਸਾਡੀ ਚਾਚੀ ਤੋਂ ਨਲਕੇ ਮੁੱਢ ਦੀਵੇ ਦੀ ਜੋਤ ਕਰਵਾ ਦਿੱਤੀ ਜਦੋਂ ਮੈਂ ਜਗਦੀ ਜੋਤ ਵੇਖੀ ਤਾਂ ਮੈਂ ਜੋਤ ਨੂੰ ਚੁੱਕ ਵਗਾਹ ਮਾਰਿਆ। ਇਸ ਤਰਾਂ ਕਰਨ ਨਾਲ ਵੀ ਮੇਰੇ ਨਾਲ ਕਾਫੀ ਝਗੜਾ ਹੋਇਆ

ਅਗਲੇ ਦਿਨ ਅਸੀਂ ਨਲਕੇ ਦੇ ਬੋਰ ਵਿਚ ਪਾਈਪ ਪਾ ਕੇ ਨਲਕਾ ਚਾਲੂ ਕੀਤਾਂ। ਨਲਕਾ ਚਲਾਉਣ ਉਪਰੰਤ ਨਲਕੇ ਵਿਚੋਂ ਬਹੁਤ ਪਾਣੀ ਆਇਆ ਜਿਸ ਦੀ ਪਰਿਵਾਰ ਅਤੇ ਆਂਢ ਗੁਆਂਢ ਦੇ ਹਰ ਮੈਂਬਰ ਨੇ ਪ੍ਰਸੰਸਾ ਕੀਤੀ।

ਜਿਆਦਾ ਪਾਣੀ ਦੇਣ ਦਾ ਕਾਰਣ ਇਹੀ ਸੀ ਕਿ ਇਸ ਵਾਰ ਅਸੀਂ ਨਲਕੇ ਦਾ ਬੋਰ ਕਾਫੀ ਗਹਿਰਾਈ ਵਿਚ ਕੀਤਾ ਸੀ ਅਤੇ ਇਸ ਗਹਿਰਾਈ ਤੱਕ ਸਾਡੇ 'ਸਿਆਣੇ' ਨਹੀਂ ਪਹੁੰਚੇ ਸਨ।

ਇਸੇ ਤਰ੍ਹਾਂ ਸਾਡਾ ਟਿਊਬੈਲ ਜਗਤ ਸਿੰਘ ਦੇ ਟਿਊਬ-ਵੈੱਲ ਤੋਂ ਤਕਰੀਬਨ ਏਕੜ ਦੇ ਫਾਸਲੇ ਤੇ ਸਥਿਤ ਹੈ। ਧਰਤੀ ਹੇਠਲਾ ਪਾਣੀ ਘਟ ਜਾਣ ਕਾਰਣ ਉਹਨਾਂ ਦੀ ਮੋਟਰ ਚੱਲਣ ਨਾਲ ਸਾਡੀ ਮੋਟਰ ਪਾਣੀ ਛੱਡ ਜਾਂਦੀ ਸੀ। ਕਾਫੀ ਕੋਸ਼ਿਸ਼ਾਂ ਤੋਂ ਬਾਅਦ ਇਕ ਦਿਨ ਸਾਡੀ ਮੋਟਰ ਵੀ ਦੂਸਰੀ ਮੋਟਰ ਦੇ ਬਰਾਬਰ ਚੱਲਣੀ ਸ਼ੁਰੂ ਹੋ ਗਈ ਇਸ ਖੁਸ਼ੀ ਵਿਚ ਸਾਡੇ ਮਾਤਾ ਪਿਤਾ ਨੇ ਖੁਆਜੇ ਨੂੰ ਖੁਸ਼ ਕਰਨਾ ਕਰਨਾ ਚਾਹਿਆ।

ਸ਼ਾਮ ਦੇ 7 ਵਜੇ ਮੇਰੇ ਮਾਤਾ ਸਿਰ ਉੱਤੇ ਦਲੀਏ ਦੀ ਪਰਾਤ ਅਤੇ ਚਿਰਾਗ ਜਗਾਉਣ ਵਾਸਤੇ ਦੀਵੇ ਆਦਿ ਲੈ ਕੇ ਮੋਟਰ ਉੱਤੇ ਪਹੁੰਚ ਗਏ ਉਹਨਾਂ ਮਗਰ 7-8 ਬੱਚੇ ਵੀ ਸਨ ਜਿਨ੍ਹਾਂ ਦੇ ਹੱਥਾਂ ਵਿਚ ਪਲੇਟਾਂ ਸਨ। ਮੈ ਅਤੇ ਚਾਚਾ ਜੀ ਮੰਜੇ ਉਤੇ ਬੈਠੇ ਸਾਂ। ਪਿਤਾ ਜੀ ਨੱਕਾ ਵੱਢ ਕੇ ਸਾਡੇ ਕੋਲ ਆ ਗਏ ਉਹਨਾਂ ਮੈਨੂੰ ਉਥੋਂ ਜਾਣ ਵਾਸਤੇ ਜਾਂ ਚੁੱਪ ਰਹਿਣ ਵਾਸਤੇ ਕਿਹਾ। ਮੈਂ ਉਹਨਾ ਦੀ ਚੁੱਪ ਰਹਿਣ ਦੀ ਦਲੀਲ ਮੰਨ ਲਈ। ਮਾਤਾ ਜੀ ਨੇ ਦਲੀਏ ਦੀ ਪਰਾਤ ਖੂਹ ਦੀ ਮੌਣ ਉਤੇ ਰੱਖ ਕੇ ਜੋਤ ਜਗਾਈ ਅਤੇ ਪਿਤਾ ਜੀ ਹੱਥ ਜੋੜ ਕੇ ਉਹਨਾਂ ਲਾਗੇ ਬੈਠ ਗਏ। ਫਿਰ ਮੇਰੇ ਮਾਤਾ ਜੀ ਗਲ ਵਿਚ ਪਰਨਾ ਪਾ ਕੇ ਅਤੇ ਪਿਤਾ ਜੀ ਸਿਰ ਉਪਰ ਆਪਣੀ ਚਾਦਰ ਦਾ ਮੰਡਾਸਾ ਬੰਨ ਕੇ ਮੱਥਾ ਟੇਕਣ ਲੱਗੇ। ਹੈਰਾਨੀ ਦੀ ਗੱਲ ਇਹ ਹੋਈ ਕਿ ਜਦੋਂ ਉਹਨਾਂ ਨੇ ਮੱਥਾ ਟੇਕਣ ਲਈ ਆਪਣਾ ਸਿਰ ਧਰਤੀ ਵੱਲ ਝੁਕਾਇਆ ਹੀ ਸੀ ਕਿ ਮੋਟਰ ਪਾਣੀ ਦੇਣਾ ਬੰਦ ਕਰ ਗਈ। ਮੈਂ ਆਪਣੇ ਹਾਸੇ ਨੂੰ ਰੋਕਦਾ ਹੋਇਆ ਬੋਲਿਆ "ਪਿਤਾ ਜੀ ਤੁਹਾਡੇ ਦਲੀਏ ਵਿਚ ਮਿਲਾਵਟ ਤਾਂ ਨਹੀਂ। ਤੂੰ ਪਾਪੀ ਹੈ ਜੋ ਸਾਡੇ ਵਿਚਕਾਰ ਬੈਠਾ ਹੈ। ਹੁਣ ਟਿਊਬਵੈੱਲ ਨਹੀਂ ਚੱਲੇਗਾ, ਤੂੰ ਹੰਕਾਰੀ ਹੈ।" ਇਸ ਤਰਾਂ ਬੁਰਾ ਬੋਲਦੇ ਪਿਤਾ ਜੀ ਘਰ ਆ ਗਏ।

ਮੈਂ ਘਬਰਾ ਗਿਆ ਸੀ ਪਰ ਫਿਰ ਵੀ ਹਿੰਮਤ ਕਰਕੇ ਰਾਤ ਨੂੰ ਸਮੇਤ ਮੋਟਰ ਪੰਪ ਨੂੰ ਖੋਹਲ ਕੇ ਬਾਹਰ ਕੱਢ ਲਿਆ ਅਗਲੀ ਸਵੇਰ ਮੈਂ ਮੋਟਰ ਪੰਪ ਨੂੰ ਲਾਗਲੇ ਸ਼ਹਿਰ ਬਲਾਚੌਰ ਲੈ ਗਿਆ ਅਤੇ ਮਿਸਤਰੀ ਤੋਂ ਪੰਪ ਵੱਡਾ ਕਰਵਾ ਕੇ ਉਸ ਵਿਚ ਵੱਡਾ ਇਮਪੈਲਰ ਪਵਾਇਆ। ਸ਼ਾਮ ਨੂੰ ਮੋਟਰ ਪੰਪ ਬੋਰ ਉੱਤੇ ਫਿੱਟ ਕਰਕੇ ਚਲਾਇਆ ਤਾਂ ਉਸ ਬਹੁਤ ਪਾਣੀ ਕੱਢਿਆ

ਅਤੇ ਜੋ ਹੁਣ ਵੀ ਠੀਕ ਠਾਕ ਚੱਲ ਰਿਹਾ ਹੈ। ਬਾਅਦ ਵਿਚ ਮੈਂ ਪਿਤਾ ਜੀ ਨੂੰ ਪੁਛਿਆ ਕਿ ਦੱਸੋ ਪਿਤਾ ਜੀ ਮੈਂ ਪਾਪੀ ਹਾਂ ਜਾਂ ਤੁਹਾਡਾ ਖੁਆਜਾ ਪਾਪੀ ਹੈ ?

ਇਸ ਪਿਛੇ ਕਾਰਣ ਇਹ ਸੀ ਕਿ ਜਗਤ ਸਿੰਘ ਦੀ ਮੋਟਰ ਦਾ ਪੰਪ ਵੱਡਾ ਹੋਣਾ ਸੀ। ਦੋਨਾਂ ਟਿਊਬਵੈਲਾਂ ਦਾ ਦਾ ਪਾਣੀ ਦਾ ਲੈਵਲ ਬਰਾਬਰ ਹੋਣ ਸਦਕਾ ਸਾਡਾ ਪੰਪ ਛੋਟਾ ਹੋਣ ਕਰਕੇ ਪਾਣੀ ਛੱਡ ਦਿੰਦਾ ਸੀ।

ਅਵਤਾਰ ਸਿੰਘ
R S. P. ਬਲਾਚੌਰ

## ਵਰਤ ਅਤੇ ਤਰਕ

ਇਕ ਦਿਨ ਮੈ ਮਾਤਾ ਜੀ ਨੂੰ ਪੁਛਿਆ ਕਿ ਮਾਤਾ ਜੀ ਤੁਸੀਂ ਸ਼ੁਕਰਵਾਰ ਨੂੰ ਵਰਤ ਕਿਉਂ ਅਤੇ ਕਿਸਦਾ ਰਖਦੇ ਹੋ। ਮਾਤਾ ਜੀ ਨੇ ਕਿਹਾ ਕਿ ਪੁੱਤਰ ਇਹ ਸੰਤੋਸ਼ੀ ਮਾਤਾ ਦਾ ਵਰਤ ਹੈ ਜੋ ਵੀ ਨਿਸ਼ਚਾ ਧਾਰ ਕੇ ਰੱਖੇ ਉਸਦੀ ਉਹੀ ਮਨੋਕਾਮਨਾ ਪੂਰੀ ਹੋ ਜਾਂਦੀ ਹੈ ਉਹਨਾਂ ਹੋਰ ਦੱਸਿਆ ਕਿ ਮਨੋਕਾਮਨਾ ਇਕ ਸਾਲ ਦੇ ਅੰਦਰ ਅੰਦਰ ਪੂਰੀ ਹੋ ਜਾਂਦੀ ਹੈ।

ਮੈਂ ਕਿਹਾ ਕਿ ਮੇਰੀ ਮਨੋਕਮਨਾ ਹੈ ਕਿ ਆਪਣੇ ਪਿੰਡ ਵਿਚ ਇਕ ਸਾਲ ਦੇ ਵਿਚ ਵਿਚ ਰੇਲਵੇ ਲਾਈਨ ਆ ਜਾਵੇ। ਮੈਂ ਇਕ ਸਾਲ ਸ਼ੁਕਰਵਾਰ ਦਾ ਵਰਤ ਸਿਰਫ ਪਾਣੀ ਦੇ ਸਹਾਰੇ ਤੇ ਹੀ ਰਖਾਂਗਾ ਤੇ ਰੋਟੀ ਇਕ ਟਾਈਮ ਵੀ ਨਹੀਂ ਖਾਵਾਂਗਾ ਜਦ ਕਿ ਤੁਸੀਂ ਇਕ ਟਾਈਮ ਰੋਟੀ ਖਾ ਲੈਂਦੇ ਹੋ। ਮਾਤਾ ਜੀ ਮੇਰੇ ਇਸ ਤਰਕ ਅੱਗੇ ਨਿਰਉੱਤਰ ਸਨ।

ਤਰਸੇਮ ਬਾਂਸਲ—ਬਠਿੰਡਾ

## ਜੋਤਿਸ਼ ਇਕ ਤੁੱਕਾ........

ਸ੍ਰ: ਅਮਰੀਕ ਸਿੰਘ ਦੇ ਘਰੋਂ 1000 ਰੁਪਏ ਅਚਾਨਕ ਗਾਇਬ ਹੋ ਗਿਆ। ਕਾਫੀ ਭਾਲ ਤੋਂ ਬਾਦ ਰਵਾਇਤ ਦੇ ਅਨੁਸਾਰ ਉਹ ਇਕ ਜੋਤਸ਼ੀ ਦੇ ਪਾਸ ਗਿਆ ਅਤੇ ਜਿਵੇਂ ਆਮ ਹੁੰਦਾ ਹੈ ਉਸ ਨੇ ਇਸ ਕੰਮ ਦੀ ਜਿਮੇਵਾਰੀ ਗਵਾਂਢ ਉੱਤੇ ਸੁੱਟ ਦਿੱਤੀ। ਗਵਾਂਢੀ ਸਕਾ ਭਰਾ ਹੀ ਸੀ ਅਤੇ ਇਸ ਗੱਲ ਤੇ ਦੋਵੇਂ ਭਰਾਵਾਂ ਵਿਚ ਨਫਰਤ ਵੱਧਣ ਲੱਗੀ। ਨਫਰਤ ਕਿਉਂ ਨਾ ਹੁੰਦੀ ? ਇਕ ਗੱਲ ਤੇ ਗਿਲਾ ਕਿ ਸਕੇ ਭਰਾ ਨੇ ਹੀ ਕਿਤਨਾ ਘਟੀਆ ਕੰਮ ਕੀਤਾ ਹੈ ਅਤੇ ਦੂਜੇ ਨੂੰ ਇਸ ਗੱਲ ਤੋਂ ਗੁੱਸਾ ਸੀ ਕਿ ਮੇਰੇ ਉੱਤੇ ਝੂਠਾ ਦੋਸ਼ ਲਾਇਆ ਜਾ ਰਿਹਾ ਹੈ।

ਅੰਤ ਨੂੰ ਮੈਂ ਅਮਰੀਕ ਸਿੰਘ ਦਾ ਜੋਤਸ਼ੀ ਵਿਚ ਵਿਸ਼ਵਾਸ ਤੋੜਨ ਲਈ ਉਸ ਨੂੰ ਕਿਹਾ ਕਿ ਵੇਖੋ ਮੇਰੇ ਪੈਸੇ ਗੁੰਮ ਨਹੀਂ ਹੋਏ ਅਤੇ ਮੇਰਾ ਕੋਈ ਗਵਾਂਢੀ ਵੀ ਨਹੀਂ ਹੈ ਕਿਉਂਕਿ ਤਖੇ ਵਿਚ ਡੇਰਾ ਹੈ ਅਸੀਂ ਦੋਵੇ ਜੋਤਸ਼ੀ ਪਾਸ ਚੱਲਦੇ ਹਾਂ ਅਤੇ ਇਹੋ ਜਿਹਾ ਤੁੱਕਾ ਉਸ ਨੇ ਮੈਨੂੰ ਦੱਸ ਦੇਣਾ ਹੈ"। ਉਹ ਮੇਰੇ ਨਾਲ ਗਿਆ ਅਤੇ ਅਜੇਹਾ ਹੀ ਹੋਇਆ ਉਸ ਨੇ ਮੇਰੇ ਪੈਸਿਆਂ ਵਾਲੀ ਗੱਲ ਵੀ ਗਵਾਂਢੀ ਉੱਤੇ ਹੀ ਡੇਗ ਦਿਤੀ ਜਦੋਂ ਕਿ ਮੇਰੇ ਨਾ ਤਾਂ ਪੈਸੇ ਗੁੰਮ ਹੋਏ ਨਾ ਕੋਈ ਗਵਾਂਢੀ ਹੈ। ਸੋ ਅੰਤ ਨੂੰ ਉਸ ਨੇ ਭਰਾ ਤੋਂ ਮੁਆਫੀ ਮੰਗੀ ਅਤੇ ਜੋਤਸ਼ੀ ਦਾ ਪਾਜ ਲੋਕਾਂ ਵਿਚ ਨੰਗਾ ਕੀਤਾ। ਜੋ ਪੈਸੇ ਗੁੰਮ ਹੋਣ ਦਾ ਰਹਸ ਸੀ ਇਹ ਉਸ ਦੇ ਕਾਲਜ ਵਿਚ ਪੜ੍ਹਦੇ ਇਕਲੌਤੇ ਪੁਤਰ ਦਾ ਕੰਮ ਸੀ ਜੋ ਬਹੁਤੇ ਪਿਆਰ ਲਾਡ ਨਾਲ ਅਧਿਕ ਖਰਚੀਲਾ ਬਣ ਗਿਆ ਸੀ।

ਊਧਮ ਸਿੰਘ—ਭਗਣਾੜ

(ਬਾਕੀ ਸਫਾ 16 ਦੀ)

ਦਿੱਤਾ ਜਾਣਾ ਸੀ।

ਇਸ ਤੋਂ ਬਿਨਾਂ ਦੂਸਰੇ ਗ੍ਰਹਿਾਂ ਤੋਂ ਕਿਸੇ ਵੀ ਮੌਕੇ ਹੋਰ ਜੀਵਾਂ ਦੇ ਸਾਡੀ ਧਰਤੀ ਤੇ ਆਉਣ ਦੀ ਸੰਭਾਵਨਾ ਨੂੰ ਧਿਆਨ ਵਿਚ ਰੱਖਦਿਆਂ ਹੋਇਆ ਸਾਰੀ ਦੁਨੀਆਂ ਵਿਚ ਇਹੋ ਜਿਹੀਆਂ ਨੀਝਸ਼ਲਾਵਾਂ (Observatories ਬਣਾਈਆਂ ਹੋਈਆਂ ਹਨ ਜਿਥੋਂ ਹਰ ਵਕਤ ਸ਼ਕਤੀਸ਼ਾਲੀ ਦੂਰਬੀਨਾਂ, ਆਟੋਮੈਟਿਕ ਕੈਮਰਿਆਂ ਅਤੇ ਹੋਰ ਯੰਤਰਾਂ ਨਾਲ ਬਾਹਰੀ ਪੁਲਾੜ ਤੇ ਹਰ ਵਕਤ ਨਿਗਾਹ ਰੱਖੀ ਜਾਂਦੀ ਹੈ। ਪ੍ਰੰਤੂ ਹਾਲੇ ਤੀਕ ਅਜਿਹੀ ਕਿਸੇ ਵੀ ਵਿਗਿਆਨਕ ਅਬਜਰਵੇਟਰੀ (ਨੀਝਸ਼ਾਲਾ) ਵਿਚ ਕਿਸੇ ਉਡਣ ਤਸ਼ਤਰੀ ਦੇ ਦਰਸ਼ਨ ਨਹੀਂ ਹੋਏ।

ਅਸਲ ਵਿਚ ਜਿਸ ਤਰ੍ਹਾਂ ਕਿਸੇ ਵਿਗਿਆਨੀ ਨੇ ਕਿਹਾ ਹੈ ਕਿ ਉਡਣ ਤਸ਼ਤਰੀਆਂ ਤਾਂ ਪੜ੍ਹੇ ਲਿਖੇ ਆਧੁਨਿਕ ਲੋਕਾਂ ਦੇ ਮਨੋਭਰਮ ਹਨ। ਜਿਸ ਤਰ੍ਹਾਂ ਕੁਝ ਲੋਕਾਂ ਦੇ ਮਨ ਵਿਚ ਇਹ ਗੱਲ ਬੈਠੀ ਹੁੰਦੀ ਹੈ ਕਿ ਭੂਤ ਸਚੀਓਂ ਹੁੰਦੇ ਹਨ ਜਾਂ ਫਲਾਣੀ ਜਗ੍ਹਾ ਤੇ ਭੂਤ ਰਹਿੰਦੀ ਹੈ ਅਤੇ ਉਹਨਾਂ ਨੂੰ ਕਿਸੇ ਵਿਸ਼ੇਸ਼ ਮਾਨਸਿਕ ਸਥਿਤੀ ਵਿਚ ਜਾਂ ਉਸ ਵਿਸ਼ੇਸ਼ ਜਗ੍ਹਾ ਤੇ ਭੂਤ ਦਿਸਣ ਦਾ ਮਨੋਭਰਮ ਹੋ ਜਾਂਦਾ ਹੈ ਉਸੇ ਤਰ੍ਹਾਂ ਪੱਛਮ ਦੇ ਬਹੁਤੇ ਪੜ੍ਹੇ ਲਿਖੇ ਲੋਕਾਂ ਨੂੰ ਦੂਜੇ ਗ੍ਰਹਿਾਂ ਉਪੱਰ ਇਕ ਵਿਕਸਿਤ ਸਭਿਅਤਾ ਹੋਣ ਦਾ ਯਕੀਨ ਹੈ ਅਤੇ ਕਿਸੇ ਦੂਜੇ ਗ੍ਰਹਿ ਦੇ ਉਹਨਾਂ ਲੋਕਾਂ ਨਾਲ ਸੰਪਰਕ ਕਰਨ ਦੀ ਅੰਤਰਮੁਖੀ ਇੱਛਾ ਅਤੇ ਉਤੇਜਨਾ ਵਿਚੋਂ ਉਹ ਇਸ ਮਨੋਭਰਮ ਦਾ ਸ਼ਿਕਾਰ ਹੋ ਜਾਂਦੇ ਹਨ।

ਇਸ ਤੋਂ ਬਿਨਾਂ ਅਸਮਾਨ ਵਿਚ ਉਡਦੀਆਂ ਅਜਿਹੀਆਂ ਵਸਤਾਂ ਦੇ ਦਿਸਣ ਦਾ ਇਕ ਹੋਰ ਕਾਰਣ ਇਹ ਵੀ ਦਸਿਆ ਜਾਂਦਾ ਹੈ ਕਿ ਅਮਰੀਕਾ ਵਰਗੇ ਦੇਸ਼ਾਂ ਵਲੋਂ ਆਪਣੇ ਫੌਜੀ ਤਜਰਬਿਆਂ ਅਧੀਨ ਨਵੀਂ-ਨਵੀਂ ਕਿਸਮ ਦੀਆਂ ਮਿਜ਼ਾਈਲਾਂ



ਰਾਕਟ ਆਦਿ ਚਲਾ ਕੇ ਟੈਸਟ ਕੀਤੇ ਜਾਂਦੇ ਹਨ। ਇਹਨਾਂ ਫੌਜੀ ਤਜਰਬਿਆਂ ਨੂੰ ਗੁਪਤ ਹੀ ਰਖਿਆ ਜਾਂਦਾ ਹੈ ਇਸ ਕਰਕੇ ਉਸ ਇਲਾਕੇ ਦੇ ਆਮ ਲੋਕਾਂ ਨੂੰ ਇਸ ਬਾਰੇ ਕੋਈ ਜਾਣਕਾਰੀ ਨਹੀਂ ਹੁੰਦੀ। ਹੋ ਸਕਦਾ ਹੈ ਕਿ ਉਹ ਜਦ ਅਜਿਹੀ ਕੋਈ ਨਵੀਂ ਵਸਤੂ ਅਸਮਾਨ ਵਿਚੋਂ ਲੰਘਦੀ ਵੇਖਦੇ ਹਨ ਤਾਂ ਉਸ ਨੂੰ ਉਡਣ ਤਸ਼ਤਰੀ ਸਮਝ ਲੈਂਦੇ ਹੋਣ।

ਸੋ ਅੰਤ ਵਿਚ ਅਸੀਂ ਇਹੀ ਕਹਿ ਸਕਦੇ ਹਾਂ ਕਿ ਚਾਹੇ ਦੂਜੇ ਗ੍ਰਹਿਾਂ ਤੋਂ ਆਉਣ ਦੀ ਸੰਭਾਵਨਾ ਮੌਜੂਦ ਹੈ ਪਰ ਅਜੇ ਤੀਕ 'ਉੱਡਣ ਤਸ਼ਤਰੀਆਂ' ਆਦਿ ਰਾਹੀਂ 'ਉਹਨਾਂ' ਦੇ ਸਾਡੀ ਧਰਤੀ ਤੇ ਪਹੁੰਚਣ ਦਾ ਕੋਈ ਵਿਗਿਆਨਕ ਸਬੂਤ ਨਹੀਂ ਹੈ।

ਰਾਜਪਾਲ ਸਿੰਘ

## ਜੋਗੀ ਦੀ ਗਿੱਦੜਸਿੰਗੀ

ਛੇ ਕੁ ਮਹੀਨੇ ਪਹਿਲਾਂ ਦੀ ਗੱਲ ਹੈ ਕਿ ਮੈਂ ਸ਼ਨੀਵਾਰ ਨੂੰ ਆਪਣੇ ਪਿੰਡ ਨਥਾਣਾ ਆਇਆ ਹੋਇਆ ਸਾਂ, ਐਤਵਾਰ ਨੂੰ ਸਵੇਰੇ ਮੈਂ ਨਹਾ-ਧੋ ਕੇ ਅੱਡੇ ਤੇ ਆਪਣੇ ਡਾਕਟਰ ਦੋਸਤ ਦੀ ਕਲੀਨਿਕ ਤੇ ਆ ਬੈਠਾ, ਉੱਥੇ ਅਚਾਨਕ ਹੀ ਇਕ ਕੰਨਾਂ 'ਚ ਮੁੰਦਰਾਂ ਪਾਈ, ਮੋਢੇ ਬਗਲੀ ਚੁੱਕੀ ਤੇ ਗਲ 'ਚ ਕਾਫੀ ਕਿਸਮ ਦੇ ਹਾਰ ਪਾਈ ਇਕ ਜੋਗੀ ਆ ਪਧਾਰਿਆ। ਕਲੀਨਿਕ ਦੇ ਅੰਦਰ ਹੀ ਫਰਸ਼ ਤੇ ਬੈਠ ਕੇ ਬੀਨ ਵਜਾਉਣ ਲੱਗਾ, ਮੈਂ ਜੋਗੀ ਨੂੰ ਬੀਨ ਬੰਦ ਕਰਨ ਲਈ ਕਿਹਾ। ਉਸ ਨੇ ਬੀਨ ਬੰਦ ਕਰਕੇ ਬੋਲਣਾ ਸ਼ੁਰੂ ਕੀਤਾ, ਡਾ: ਸਾਹਿਬ ਮੈਂ ਤੁਹਾਡੇ ਲਈ ਅਜਿਹੀ ਚੀਜ਼ ਲੈ ਕੇ ਆਇਆ ਹਾਂ ਜੋ ਤੁਹਾਡੇ ਸਾਰੇ ਵਿਗੜੇ ਕੰਮ ਸੁਆਰੇਗੀ। ਇਹ 'ਗਿੱਦੜਸਿੰਗੀ' ਹੈ, ਤੁਸੀਂ ਜਦੋਂ ਵੀ ਕਿਸੇ ਕੰਮ ਜਾਣਾ ਹੋਵੇ ਤਾਂ ਸੱਤ ਦਿਨ ਪਹਿਲਾਂ ਗਿੱਦੜਸਿੰਗੀ ਨੂੰ ਉਸੇ ਤਰ੍ਹਾਂ ਕਰਨਾ ਜਿਸ ਤਰ੍ਹਾਂ ਮੈਂ ਕਹਾਂਗਾ, ਤੁਹਾਡਾ ਕੰਮ ਹਰ ਹਾਲਤ ਹੋਇਆ ਕਰੇਗਾ। ਤੁਹਾਡੀਆਂ 'ਨੌ ਨਿਧਾਂ, ਬਾਰਾਂ ਸਿਧਾਂ' ਹੋ ਜਾਣਗੀਆਂ, ਤੁਹਾਨੂੰ ਕਿਸੇ ਵੀ ਚੀਜ਼ ਦੀ ਕਮੀ ਨਹੀਂ ਆਵੇਗੀ। ਇਤਨੀ ਗੱਲਬਾਤ ਦੌਰਾਨ ਉੱਥੇ ਕਾਫੀ ਲੋਕ ਇਕੱਠੇ ਹੋ ਗਏ। ਮੈਂ ਆਪਣੇ ਬੋਲਣ ਲਈ ਮੁਨਾਸਿਬ ਮੌਕਾ ਸਮਝਦੇ ਹੋਏ ਜੋਗੀ ਤੋਂ ਪੁੱਛਿਆ ਕਿ ਜੇਕਰ ਗਿੱਦੜਸਿੰਗੀ ਦੀ ਸੱਤ ਦਿਨ ਪਾਠ-ਪੂਜਾ ਨਾਲ ਹਰ ਤਮੰਨਾ ਪੂਰੀ ਹੁੰਦੀ ਹੈ ਤਾਂ ਫਿਰ ਤੁਸੀਂ ਦਰ-ਦਰ ਧੱਕੇ ਕਾਹਤੋਂ ਖਾ ਰਹੇ ਹੋ ? ਤੁਸੀਂ ਗਿੱਦੜਸਿੰਗੀ ਦੀ ਪਾਠ ਪੂਜਾ ਕਰਕੇ ਜ਼ਿੰਦਗੀ ਦੀ ਹਰ ਸਹੂਲਤ ਕਿਉਂ ਨਹੀਂ ਹੰਢਾਉਂਦੇ ? ਗੱਲਬਾਤ ਜਾਰੀ ਰੱਖਦੇ ਹੋਏ ਜੋਗੀ ਨੂੰ ਫਿਰ ਕਿਹਾ ਕਿ ਜੇਕਰ ਗਿੱਦੜਸਿੰਗੀ ਦੀ ਯੋਗ ਪਾਠ ਪੂਜਾ ਨਾਲ ਕੰਮ ਨਾ ਬਣੇ, ਤਾਂ ਤੈਨੂੰ ਕੀ ਸਜ਼ਾ ਮਿਲਣੀ ਚਾਹੀਦੀ ਹੈ ? ਹਾਂ ! ਜਿਤਨਾ ਚਿਰ ਮੇਰਾ ਕੰਮ ਨਹੀਂ ਬਣਦਾ ਉਤਨਾ ਚਿਰ ਤੈਨੂੰ ਥਾਣੇ ਰਹਿਣਾ ਪਵੇਗਾ ਤਾਂ ਸੱਚ ਝੂਠ ਦਾ ਨਿਤਾਰਾ ਹੋ ਸਕੇ। ਮੈਂ ਇਥੇ ਇਹ ਲਿਖਣਾ ਵੀ ਮੁਨਾਸਿਬ ਸਮਝਦਾ ਹਾਂ ਕਿ ਉਹਨੀਂ ਦਿਨੀਂ ਮੇਰੀ ਬਦਲੀ ਭੋਖੜਾ (ਬਠਿੰਡਾ) ਤੋਂ ਟਾਹਲੀਵਾਲਾ ਬੋਦਲਾ (ਫਿਰੋਜ਼ਪੁਰ) ਦੀ ਹੋ ਗਈ ਸੀ ਤੇ ਮੈਂ ਬਦਲੀ ਰੁਕਵਾਉਣ ਲਈ ਅਕਸਰ ਹੀ ਚੰਡੀਗੜ੍ਹ ਜਾਇਆ ਕਰਦਾ ਸਾਂ। ਜਦੋਂ ਜੋਗੀ ਨੇ ਥਾਣੇ ਦਾ ਨਾਮ ਸੁਣਿਆ ਤਾਂ ਉਹ ਸਿਰ ਤੋਂ ਪੈਰਾਂ ਤੀਕ ਕੰਬ ਗਿਆ ਅਤੇ ਆਪਣੀ ਕਮਜ਼ੋਰੀ ਨੂੰ ਛੁਪਾਉਣ ਖ਼ਾਤਿਰ ਬੋਲਿਆ, ਲੈ, 'ਜਾਤ ਦੀ ਕੋਹੜ ਕਿਰਲੀ ਤੇ ਸ਼ਤੀਰਾਂ ਨਾਲ ਜੱਫੇ।' ਜੋਗੀ ਮੈਨੂੰ ਡਰਾਉਣ ਧਮਕਾਉਣ ਲੱਗਾ, ਆਪਣੀ ਧਾਕ ਜਮਾਉਣ ਲਈ ਉਸ ਨੇ ਬਹੁਤ ਜ਼ੋਰ ਲਾਇਆ। ਫਿਰ ਉਸ ਨੇ ਚਾਲ ਖੇਡਣੀ ਚਾਹੀ, ਅਖੇ ਮੈਂ ਪਾਣੀ ਨੂੰ ਲਾਲ ਕਰਕੇ ਦਿਖਾਉਨਾ, ਮੈਂ ਫਿਰ ਉਸ ਨੂੰ ਅੱਗੋਂ ਵਲ੍ਹ ਲਿਆ। ਮੈਂ ਕਿਹਾ ਜੇਕਰ ਤੂੰ ਆਪਣੀ ਗੈਬੀ ਸ਼ਕਤੀ ਨਾਲ ਪਾਣੀ ਦਾ ਰੰਗ ਬਦਲ ਦੇਵੇਂ ਤਾਂ ਮੈਂ ਤੈਨੂੰ ਤਰਕਸ਼ੀਲ ਸੁਸਾਇਟੀ ਦਾ ਦਸ ਹਜ਼ਾਰ ਰੁਪਏ ਦਾ ਇਨਾਮ ਦਿਵਾ ਦੇਵਾਂਗਾ। ਮੈਂ ਉੱਥੇ ਇਕੱਠੇ ਹੋਏ ਲੋਕਾਂ ਨੂੰ ਕਿਹਾ ਕਿ ਉਹ ਜੋਗੀ ਦੀ ਬਗਲੀ ਚੁੱਕ ਕੇ ਪਾਸੇ ਕਰ ਦੇਣ, ਪਾਣੀ ਨਾਲ ਹੱਥ ਸਾਫ ਕਰਵਾ ਦਿਓ...ਫਿਰ ਵੇਹਨੇਂ ਆ ਜੋਗੀ ਕਿਵੇਂ ਲਾਲ ਕਰਦਾ ਪਾਣੀ ਨੂੰ। ਹੁਣ ਜੋਗੀ ਕਾਫੀ ਘਾਬਰ ਗਿਆ ਸੀ, ਉਹ ਆਪਣੀ ਬਗਲੀ ਨੂੰ ਹੱਥ ਨਾ ਲਗਾਉਣ ਦੇਵੇਂ, ਆਖਿਰ ਲੋਕਾਂ ਦੀ ਚੌਕਸੀ ਸਦਕਾ ਉਹ ਪਾਣੀ ਦਾ ਰੰਗ ਨਹੀਂ ਬਦਲ ਸਕਿਆ। ਉਦੋਂ ਹੀ ਮੈਂ ਲੋਕਾਂ ਦੇ ਇਕੱਠ ਸਾਹਮਣੇ ਪੋਟਾਸ਼ੀਅਮ ਪਰਮਾਗਨੇਟ (ਲਾਲ ਦਵਾਈ) ਤੇ ਗਲਿਸਰੀਨ ਮਿਲਾ ਕੇ ਉੱਪਰੋਂ ਪੱਖਾ ਛੱਡ ਦਿੱਤਾ (ਇਸ ਸਮੇਂ ਮੈਂ ਡਾ: ਦੀ ਕਲੀਨਿਕ ਵਿਚ ਬੈਠਾਂ ਸਾਂ) ਪੋਟਾਸ਼ੀਅਮ ਪਰਮਾਗਨੇਟ, ਗਲਿਸਰੀਨ ਵਿਚ ਆਕਸੀਜਨ ਮਿਲਣ ਨਾਲ ਅਚਾਨਕ ਅੱਗ ਲੱਗ ਗਈ। ਮੇਰੇ ਇਸ ਟਰਿੱਕ ਨਾਲ ਲੋਕੀਂ ਤੇ ਕਥਿਤ ਜੋਗੀ ਬਹੁਤ ਹੈਰਾਨ ਹੋਏ। ਮੈਂ ਲੋਕਾਂ ਨੂੰ ਸਪਸ਼ਟ ਕੀਤਾ ਕਿ ਅਜਿਹੇ ਟਰਿੱਕਾਂ ਨਾਲ ਅਜਿਹੇ ਲੋਕ ਤੁਹਾਨੂੰ ਕਿਵੇਂ ਮੂਰਖ ਬਣਾਉਂਦੇ ਹਨ। ਹੁਣ ਜੋਗੀ ਨੂੰ ਭੱਜਣ ਨੂੰ ਥਾਂ ਨਹੀਂ ਸੀ ਲੱਭ ਰਿਹਾ। ਹੌਲੀ-ਹੌਲੀ ਲੋਕੀਂ ਉਥੋਂ ਖਿਸਕਣੇ ਸ਼ੁਰੂ ਹੋ ਗਏ, ਜੋਗੀ ਜਾਣ ਲਗਿਆ ਮੈਨੂੰ ਕਹਿਣ ਲੱਗਾ, ਸਰਦਾਰ ਜੀ, ਜਿਹੜੀ ਚੀਜ਼ ਨਾਲ ਤੁਸੀਂ ਅੱਗ ਲਗਾਈ ਸੀ ਉਹ ਮੈਨੂੰ ਵੀ ਦੇ ਦਿਉ ਭਰਾ ਕੁ, ਮੈਂ ਉਸ ਨੂੰ ਪੁਛਿਆ, ਕਿਉਂ ਹੁਣ ਲੋਕਾਂ ਨੂੰ ਹੋਰ ਮੂਰਖ ਬਣਾਵੇਂਗਾ ? ਇਹ ਸੁਣ ਕੇ ਉਹ ਜੋਗੀ ਬਿਨਾਂ ਗਿੱਦੜਸਿੰਗੀ ਵੇਚਿਆਂ, ਨਮੋਸ਼ੀ ਭਰੇ ਰੌਂ 'ਚ ਆਪਣੀ ਬਗਲੀ ਚੁੱਕ ਤੁਰਦਾ ਬਣਿਆ। ਮੈਂ ਵੀ ਅਨੋਖੀ ਖੁਸ਼ੀ ਨਾਲ ਘਰ ਪਰਤ ਆਇਆ।

ਮਲਕੀਤ ਸਿੰਘ ਡਿਸਪੈਂਸਰ
ਤਰਕਸ਼ੀਲ ਸੁਸਾਇਟੀ ਲੱਖੇਵਾਲੀ (ਫਰੀਦਕੋਟ)

# ਸੱਧਰਾਂ ਦਾ ਖ਼ੂਨ

ਘਟਨਾ ਜਿਲ੍ਹਾ ਸੰਗਰੂਰ ਦੇ ਇਕ ਪਛੜੇ ਇਲਾਕੇ ਦੇ ਪਿੰਡ ਦੀ ਹੈ। ਇਕ ਛੋਟਾ ਜਿਹਾ ਪਰਿਵਾਰ ਜਿਹੜਾ ਕਿ ਆਰਥਿਕ ਪੱਖੋਂ ਬਹੁਤ ਹੀ ਮਾੜੀ ਹਾਲਤ ਵਿਚੋਂ ਗੁਜ਼ਰ ਰਿਹਾ ਸੀ ਘਰ ਵਿਚ ਸਵਿਤਰੀ ਉਸਦਾ ਪੁੱਤਰ ਰਮੇਸ਼ ਅਤੇ ਇਕ ਲੜਕੀ ਗੀਤਾ ਸੀ। ਸਵਿਤਰੀ ਦਾ ਇਕ ਪੁੱਤਰ ਜਿਹੜਾ ਕਿ ਬੱਚਿਆਂ ਵਿਚੋਂ ਵੱਡਾ ਸੀ ਬਾਹਰ ਕਿਸੇ ਸ਼ਹਿਰ ਨੌਕਰ ਦਾ ਕੰਮ ਕਰਦਾ ਸੀ। ਸਵਿੱਤਰੀ ਦਾ ਪਤੀ ਕਈ ਸਾਲ ਪਹਿਲਾਂ ਦਾ ਮਰ ਚੁਕਿਆ ਸੀ। ਪੁੱਤਰ ਦੀ ਉਮਰ 13 ਸਾਲ ਅਤੇ ਪੁੱਤਰੀ ਦੀ 17 ਸਾਲ ਸੀ।

ਪਿੰਡ ਤੋਂ ਸੁਸਾਇਟੀ ਦੇ ਦੋ ਹਮਦਰਦ ਸਾਥੀਆਂ ਨੇ ਭਦੌੜ ਆ ਕੇ ਮੇਰੇ ਨਾਲ ਤਾਲ-ਮੇਲ ਕੀਤਾ ਅਤੇ ਦਸਿਆ ਕਿ ਉਹਨਾਂ ਦੇ ਪਿੰਡ ਇਕ ਘਰ ਵਿਚ ਅੱਗ ਲੱਗ ਰਹੀ ਹੈ ਤੇ ਘਰ ਵਾਲਿਆਂ ਤੁਹਾਨੂੰ ਬੁਲਾਇਆ ਹੈ। ਨਿਸ਼ਚਤ ਕੀਤੇ ਦਿਨ ਤੇ ਮੈਂ ਤੇ ਅਜਮੇਰ ਅਲਕੜਾ ਘਟਨਾ ਵਾਲੇ ਘਰ ਸ਼ਾਮ 6 ਕੁ ਵਜੇ ਪਹੁੰਚ ਗਏ। ਕੇਸ ਪੜਤਾਲਣ ਦਾ ਸਮਾਂ ਰਾਤ 8 ਵਜੇ ਮਿਥ ਲਿਆ ਗਿਆ।

**ਘਟਨਾਵਾਂ**—ਘਟਨਾਵਾਂ ਇਕ ਮਹੀਨਾ ਪਹਿਲਾਂ ਸ਼ੁਰੂ ਹੋਈਆਂ। ਸਵਿਤਰੀ ਦੇ ਦੱਸਣ ਅਨੁਸਾਰ ਪਹਿਲਾਂ ਪਹਿਲ ਕੱਪੜਿਆਂ ਨੂੰ ਅੱਗ ਲੱਗਣੀ ਸ਼ੁਰੂ ਹੋਈ। ਕੱਪੜੇ ਜਿਹੜੇ ਕਿ ਕਿੱਲ੍ਹੇ ਉੱਤੇ ਟੰਗੇ ਹੁੰਦੇ ਸਨ। ਇਕ ਵਾਰੀ ਸਵਿੱਤਰੀ ਤੇ ਗੀਤਾ ਰਿਸ਼ਤੇਦਾਰੀ ਵਿਚ ਮਿਲਣ ਗਈਆਂ ਉੱਥੇ ਵੀ ਇਕੱਠੇ ਪੰਜ ਸੂਟਾਂ ਨੂੰ ਅੱਗ ਲੱਗ ਗਈ, ਇਕ ਵਾਰੀ ਛਿਟੀਆਂ (ਬਾਲਣ) ਦੇ ਢੇਰ ਨੂੰ ਅੱਗ ਲੱਗ ਗਈ। ਇਕ ਵਾਰੀ ਤਾਰ ਉਪਰ ਸੁੱਕਣ ਲਈ ਪਾਏ ਤੌਲੀਏ ਨੂੰ ਦੇਖਦੇ ਦੇਖਦੇ ਹੀ ਅੱਗ ਲੱਗ ਗਈ। ਇਕ ਵਾਰੀ ਕਮਰੇ ਅੰਦਰ ਅਤੇ ਦਰਵਾਜ਼ੇ ਵਿਚ ਖ਼ੂਨ ਦੇ ਛਿੱਟੇ ਦੇਖੇ ਗਏ। ਇਕ ਦਿਨ ਇਕ ਆਲੇ ਵਿਚ ਦੋ ਗੁਲਗਲੇ ਅਤੇ ਤੇਲ ਰਖਿਆ ਮਿਲਿਆ। ਇਸੇ ਤਰ੍ਹਾਂ ਇਕ ਵਾਰੀ ਕਮਰੇ ਦੇ ਇਕ ਪਾਸੇ ਆਟਾ ਅਤੇ ਹਲਦੀ ਰੱਖੇ ਮਿਲੇ। ਹਰ ਰੋਜ਼ ਕੋਈ ਨਾ ਕੋਈ ਘਟਨਾ ਵਾਪਰਦੀ। ਇਕ ਦਿਨ ਦੋ ਸੂਟ ਅਤੇ ਇਕ ਕੋਟੀ ਗੁੰਮ ਹੋ ਗਈ। ਜਾਣਕਾਰੀ ਦੌਰਾਨ ਇਹ ਵੀ ਦਸਿਆ ਕਿ ਗੀਤਾ ਨੂੰ ਕਦੇ ਕਦੇ ਦੌਰਾ ਵੀ ਪੈ ਜਾਂਦਾ ਹੈ ਅਤੇ ਉੱਚੀ-ਉੱਚੀ ਚੀਕਾਂ ਮਾਰਦੀ ਹੈ। ਦੌਰੇ ਤੋਂ ਬਾਅਦ ਹੀ ਇਕ ਦਿਨ ਗੀਤਾ ਨੇ ਦੱਸਿਆ ਕਿ ਉਸ ਨੂੰ ਸੁਪਨਾ ਆਇਆ ਹੈ ਕਿ ਗੁੰਮ ਹੋਈ ਕੋਟੀ ਟੱਟੀ (ਜਿਹੜੀ ਕਿ ਘਰ ਹੀ ਪਟਵਾਈ ਹੋਈ ਸੀ) ਵਿਚ ਚਲੀ ਗਈ ਹੈ। ਜਦੋਂ ਬੈਟਰੀ ਲੈ ਕੇ ਦੇਖਿਆ ਗਿਆ ਤਾਂ ਕੋਟੀ ਟੱਟੀ ਵਿਚ ਪਈ ਦਿਸ ਪਈ। ਸਵਿੱਤਰੀ ਨੇ ਦਸਿਆ ਕਿ ਗੀਤਾ ਨੂੰ ਕਦੇ-ਕਦੇ ਬਾਬਾ ਅਤੇ ਇਕ ਜਨਾਨੀ ਦਾ ਭੂਤ ਦਿਖਾਈ ਦਿੰਦਾ ਹੈ। ਇਲਾਜ ਬਾਰੇ ਸਵਿੱਤਰੀ ਨੇ ਦੱਸਿਆ ਕਿ ਬਹੁਤ ਥਾਵਾਂ ਤੇ ਸਿਆਣਿਆਂ ਕੋਲ ਜਾ ਜਾ ਕੇ ਥੱਕ ਗਏ ਹਾਂ। ਇਕ ਸਿਆਣੇ ਨੇ ਘਰ ਵੀ ਕੀਲਿਆ ਪਰ ਘਟਨਾਵਾਂ ਨਹੀਂ ਹਟੀਆ। ਸਮਾਣੇ ਨੇੜੇ ਇਕ ਸਾਧ ਤੋਂ ਵੀ ਇਲਾਜ ਕਰਵਾਇਆ ਕੋਈ ਫਾਇਦਾ ਨਹੀਂ ਹੋਇਆਂ। ਮਲੇਰਕੋਟਲੇ ਤੋਂ ਇਕ ਮੁਸਲਮਾਨ ਸਿਆਣਾ ਵੀ ਲਿਆਂਦਾ ਉਹ ਤਾਂ ਇਹ ਕਹਿ ਕੇ ਹੀ ਮੁੜ ਗਿਆ ਕਿ 'ਜਿੰਨ' ਮੇਰੇ ਵਲੋਂ ਬਾਹਰ ਹੈ ਕਿਸੇ ਹੋਰ ਵੱਡੇ ਸਿਆਣੇ ਨੂੰ ਦਿਖਾਓ। ਸਵਿੱਤਰੀ ਦੇ ਦੱਸਣ ਅਨੁਸਾਰ ਘਰ ਦੀ ਜੋ ਕਮਾਈ ਸੀ ਸਾਰੀ ਕੇਸ ਹੱਲ ਕਰਾਉਣ ਉਪਰ (3000) ਲੱਗ ਗਈ ਹੈ। ਅਸੀਂ ਸਵਿੱਤਰੀ ਨੂੰ ਵਿਸ਼ਵਾਸ ਦਵਾਇਆ ਕਿ ਉਨਾ ਦਾ ਕੇਸ ਅੱਜ ਹੀ ਹੱਲ ਹੋ ਜਾਵੇਗਾ ਅਤੇ ਉਸ ਨੂੰ ਚੁਬਾਰੇ ਵਿਚੋਂ ਹੇਠਾਂ ਭੇਜ ਦਿੱਤਾ ਅਤੇ ਗੀਤਾ ਨੂੰ ਉਪਰ ਚੁਬਾਰੇ ਵਿਚ ਭੇਜਣ ਲਈ ਕਿਹਾ।

**ਪੜਤਾਲ**—ਸਵਿੱਤਰੀ ਵਲੋਂ ਦਿੱਤੀ ਜਾਣਕਾਰੀ ਤੋਂ ਇਸ ਵਿਚ ਕੋਈ ਸ਼ੱਕ ਨਹੀਂ ਰਹਿ ਗਈ ਸੀ ਕਿ ਘਟਨਾਵਾਂ ਗੀਤਾ ਰਾਹੀਂ ਕੀਤੀਆਂ ਜਾਦੀਆਂ ਹਨ। 5 ਕੁ ਮਿੰਟਾਂ ਬਾਅਦ ਗੀਤਾ ਉਪਰ ਆ ਗਈ। ਘਰ ਵਿਚ ਵਾਪਰਨ ਵਾਲੀਆਂ ਘਟਨਾਵਾਂ ਬਾਰੇ ਉਸ ਤੋਂ ਪੁੱਛ ਪੜਤਾਲ ਕੀਤੀ ਤਾਂ ਉਸ ਨੇ ਉਪਰੋਕਤ ਜਾਣਕਾਰੀ ਹੀ ਦੁਹਰਾਈ। ਇਕ ਗੱਲ ਜਿਹੜੀ ਨਵੀਂ ਸੀ ਅੱਗ ਉਹਨਾਂ ਦੋ ਕਮਰਿਆਂ ਵਿਚ ਹੀ ਲੱਗਦੀ ਸੀ ਜਿਨ੍ਹਾਂ ਦੀ ਬਿਜਲੀ ਖਰਾਬ ਸੀ। ਸਾਰੀ ਕਹਾਣੀ ਸੁਣਨ ਤੋਂ ਬਾਅਦ ਮਹਿਸੂਸ ਕੀਤਾ ਕਿ ਗੀਤਾ ਦਿਮਾਗੀ ਤੌਰ ਤੇ ਬਹੁਤ ਤੇਜ਼ ਸੀ। ਉਸ ਨੂੰ ਸਾਡੇ ਇਲਾਜ, ਪੜਤਾਲ ਕਰਨ ਦੇ ਢੰਗ ਬਾਰੇ ਸਾਰੀ ਜਾਣਕਾਰੀ ਸੀ। ਦਸਵੀਂ ਸ਼੍ਰੇਣੀ ਵਿਚੋਂ ਉੱਚੇ ਦਰਜੇ ਦੇ ਨੰਬਰ ਲੈ ਕੇ ਪਾਸ ਹੋਈ ਸੀ। ਇਹਨਾਂ ਸਾਰੀਆਂ ਗੱਲਾਂ ਨੂੰ ਦੇਖਦੇ ਹੋਏ ਅਸੀਂ ਉਸ ਨੂੰ Diazipam 5 mg. ਦੇ ਦਿੱਤੀ ਜਿਸ ਨਾਲ ਉਸ ਦੀ ਮਾਨਸਿਕਤਾ ਵਿਚ ਸੁਸਤੀ ਆਉਣੀ ਸੀ ਤੇ ਹਿਪਨੋਟਿਜ਼ਮ ਦਾ ਛੇਤੀ ਅਸਰ ਹੋਣਾ ਸੀ। ਸੋ ਅਸੀਂ ਗੋਲੀ ਦੇਣ ਤੋਂ ਬਾਅਦ ਉਸ ਨੂੰ ਫਿਰ 10-15 ਮਿੰਟ ਲਈ ਗੋਲੀ ਦਾ ਅਸਰ ਹੋਣ ਲਈ ਥੱਲੇ ਭੇਜ ਦਿੱਤਾ ਤੇ ਉਸ ਦੇ ਛੋਟੇ ਭਰਾ ਰਮੇਸ਼ ਨੂੰ ਉਪਰ ਬੁਲਾ ਲਿਆ। ਜਿਵੇਂ ਕਿ ਸਾਰੇ ਕੇਸਾਂ ਵਿਚ ਹੀ ਜ਼ਰੂਰੀ ਹੁੰਦਾ ਕਿ ਹਰ ਇਕ ਮੈਂਬਰ ਨੂੰ ਪੁੱਛ ਪੜਤਾਲ ਕੀਤੀ ਜਾਵੇ ਤਾਂ ਕਿ ਰੋਗੀ ਬਾਰੇ ਕਿਸੇ ਨੂੰ ਸ਼ੱਕ ਨਾ ਹੋਵੇ ਤੇ ਉਹ ਆਪਣਾ ਮੁੜ ਤੋਂ ਸਮਾਜਿਕ ਜੀਵਨ ਸ਼ੁਰੂ ਕਰ ਸਕੇ। ਰਮੇਸ਼ ਨਾਲ ਗੱਲਬਾਤ ਕਰਦਿਆਂ ਅਜੇ 5 ਕੁ ਮਿੰਟ ਹੀ ਹੋਏ ਸਨ ਕਿ ਹੇਠਾਂ ਘਰ ਵਿਚ ਰੌਲਾ ਪੈ ਗਿਆ ਕਿ ਅੱਗ ਲੱਗ ਗਈ ਹੈ। ਸੋ ਅਸੀਂ ਤੁਰੰਤ ਹੇਠਾਂ ਗਏ ਦੇਖਿਆ ਕਿ ਇਕ ਕਮਰੇ ਵਿਚ ਦੀਵਾ ਮੱਚ ਰਿਹਾ ਸੀ ਤੇ ਇਕ ਬਿਸਤਰੇ ਦਾ ਕਾਫੀ ਹਿੱਸਾ ਤੇ ਥੋੜਾ ਜਿਹਾ ਮੰਜਾ ਜਲ ਚੁਕਿਆ ਸੀ ਅੱਗ ਅਸੀਂ ਆਪ ਜਾ ਕੇ ਬੁਝਾਈ। ਇਸ ਤੋਂ ਤੁਰੰਤ ਬਾਅਦ ਹੀ ਅਸੀਂ ਗੀਤਾ ਨੂੰ ਉਪਰ ਚੁਬਾਰੇ ਵਿਚ ਬੁਲਾ ਲਿਆ। ਉਹ ਕਾਫੀ ਘਬਰਾਈ ਹੋਈ ਹਾਲਤ ਵਿਚ ਸੀ।

ਅਸੀਂ ਉਸ ਤੋਂ ਇਹ ਘਟਨਾਵਾਂ ਕਰਨ ਤੇ ਉਹਨਾਂ ਦੇ ਕਾਰਨ ਨੂੰ ਜਾਨਣ ਲਈ ਹਿਪਨੋਟਾਈਜ਼ ਕਰਨਾ ਸ਼ੁਰੂ ਕੀਤਾ। ਮੈਂ ਤੇ ਅਜਮੇਰ 45-45 ਮਿੰਟ ਵਾਰੀ ਵਾਰੀ ਯਤਨ ਕਰਦੇ ਰਹੇ ਪਰ ਉਹ ਸੰਮੋਹਕ ਨੀਂਦ ਦੀ ਹਾਲਤ ਵਿਚ ਨਾ ਆਈ।

**ਇਲਾਜ ਦਾ ਦੂਸਰਾ ਤਰੀਕਾ ਅਪਣਾਇਆ ਗਿਆ**—(1) ਉਸ ਨੂੰ ਚੇਤਨ ਅਵਸਥਾ ਵਿਚ ਦਸਿਆ ਗਿਆ ਕਿ ਇਹੋ ਜਿਹੀਆਂ ਘਟਨਾਵਾਂ ਕਿਵੇਂ ਹੁੰਦੀਆਂ ਹਨ, ਭੂਤਾਂ ਪ੍ਰੇਤਾਂ ਦੀ ਕੋਈ ਹੋਂਦ ਨਹੀਂ ਹੁੰਦੀ, ਸਾਨੂੰ ਪਤਾ ਹੈ ਕੌਣ ਕਰਦਾ ਹੈ, ਕਿਵੇਂ ਕਰਦਾ ਹੈ। ਉਦਾਹਰਨਾਂ ਦੇ ਦੇ ਕੇ ਸਮਝਾਇਆ ਕਿ ਵਿਅਕਤੀ ਇਹੋ ਜਿਹੀਆਂ ਘਟਨਾਵਾਂ ਕਿਉਂ ਕਰਦਾ ਹੈ। ਹੋਰਨਾਂ ਕੇਸਾਂ ਦੇ ਵੇਰਵੇ ਦੇ ਦੇ ਕੇ ਸਮਝਾਇਆ। (2) ਉਸ ਨੂੰ ਵਿਸ਼ਵਾਸ ਵਿਚ ਲਿਆ ਕੇ ਕਿ ਇਸ ਸਾਰੇ ਮਸਲੇ ਬਾਰੇ ਕਿਸੇ ਨੂੰ ਨਹੀਂ ਦੱਸਿਆ ਜਾਵੇਗਾ। ਅਸੀਂ ਤੇਰੀ ਹਰ ਮਦਦ ਕਰਾਂਗੇ। ਜਿਸ ਵੀ ਵਿਅਕਤੀ ਦਾ ਕਸੂਰ ਤੈਨੂੰ ਮਾਨਸਿਕ ਤੌਰ ਤੇ ਨੁਕਸਾਨ ਪੁਚਾਉਣ ਵਿਚ ਹੋਵੇਗਾ ਉਸ ਨੂੰ ਚੰਗੇ ਤਰੀਕਿਆਂ ਨਾਲ ਸਮਝਾ ਦਿਆਂਗੇ। ਭਾਵ ਉਸ ਨੂੰ ਹਰ ਪੱਖੋਂ ਵਿਸ਼ਵਾਸ ਵਿਚ ਲਿਆ। ਇੰਨੀ ਅਪਣੱਤ ਦਿਖਾਉਣ ਤੇ ਉਸ ਕਿਹਾ ਕਿ ਘਟਨਾਵਾਂ ਤਾਂ ਉਸ ਤੋਂ ਹੀ ਹੁੰਦੀਆਂ ਹਨ ਅੱਗੇ ਤੋਂ ਨਹੀਂ ਹੋਣਗੀਆਂ। ਫਿਰ ਉਹ ਚੁੱਪ ਕਰ ਗਈ। ਪੁਛਿਆ ਕਿ ਘਟਨਾਵਾਂ ਕਿਉਂ ਕਰਦੀ ਹੈ ਤਾਂ ਉਹ ਲੰਬਾ ਸਮਾਂ ਸੋਚਦੀ ਰਹੀ ਪਰ ਜੁਆਬ ਨਾ ਦਿੱਤਾ। ਇਕ ਹੋਰ ਤਰੀਕਾ ਉਸ ਤੇ ਦਬਾਅ ਵਜੋਂ ਅਪਣਾਇਆ ਕਿ ਜੇ ਤੂੰ ਇਹ ਨਹੀਂ ਦੱਸਦੀ ਕਿ ਕਿਉਂ ਕਰਦੀ ਸੀ ਤਾਂ ਘਰਦਿਆਂ ਨੂੰ ਇਹ ਦੱਸ ਦਿਆਂਗੇ ਕਿ ਘਟਨਾਵਾਂ ਤਾਂ ਗੀਤਾ ਕਰਦੀ ਸੀ। ਇਹ ਢੰਗ ਕਾਫੀ ਕਾਰਗਰ ਸਾਬਤ ਹੋਇਆ। ਉਸ ਨੇ ਦੱਸਣਾ ਸ਼ੁਰੂ ਕੀਤਾ। (1) ਉਸ ਨੂੰ ਬਹੁਤ ਜ਼ਿਆਦਾ ਘੂਰਦੀ ਰਹਿੰਦੀ ਹੈ ਉਸ ਨੂੰ ਕਿਸੇ ਸਹੇਲੀ ਦੇ ਘਰ ਵੀ ਨਹੀਂ ਜਾਣ ਦਿੱਤਾ ਜਾਂਦਾ। (2) ਮੈਂ ਦਸਵੀਂ ਵਿਚੋਂ ਬਹੁਤ ਨੰਬਰ ਲਏ ਸੀ ਮੈਨੂੰ ਅੱਗੇ ਪੜ੍ਹਨ ਨਹੀਂ ਲਾਇਆ।

ਅਸੀਂ ਉਸ ਨੂੰ ਕਿਸੇ ਹੋਰ ਖਾਹਸ਼ ਬਾਰੇ ਪੁਛਿਆ ਤਾਂ ਝੱਟ ਹੀ ਉਸ ਕਿ ਕਿ ਉਸ ਦੀ ਇੱਛਾ ਹੈ ਕਿ ਮੇਰਾ ਵਿਆਹ ਕਿਸੇ ਅਮੀਰ ਘਰ ਵਿਚ ਕਰਵਾ ਦਿਓ।

ਇਹ ਪੁੱਛਣ ਤੋਂ ਬਾਅਦ ਅਸੀਂ ਉਸ ਨੂੰ ਫਿਰ ਉਸ ਵਲੋਂ ਕੀਤੀਆਂ ਘਟਨਾਵਾਂ ਦੇ ਵੇਰਵੇ ਪੁੱਛਣ ਲੱਗੇ। ਇਹ ਉਸਨੇ ਦੱਸਣ ਤੋਂ ਇਨਕਾਰ ਕਰ ਦਿੱਤਾ ਤੇ ਕਹਿ ਦਿੱਤਾ ਕਿ ਹੁਣ ਜਦੋਂ ਅੱਗੇ ਤੋਂ ਨਹੀਂ ਹੋਣਗੀਆਂ ਤਾਂ ਪਹਿਲੀਆਂ ਪੁੱਛਣ ਦੀ ਲੋੜ ਕੀ ਹੈ। ਇਥੇ ਫਿਰ ਉਹੀ ਦਬਾਅ ਪਾਉਣ ਵਾਲਾ ਤਰੀਕਾ ਠੀਕ ਸਾਬਤ ਹੋਇਆ ਤੇ ਉਹ ਦੱਸਣ ਲਈ ਸਹਿਮਤ ਹੋ ਗਈ।

**ਹੇਠ ਲਿਖੇ ਪ੍ਰਸ਼ਨਾਂ ਦੇ ਉੱਤਰ ਗੀਤਾ ਨੇ ਤਰਤੀਬ ਨਾਲ ਦਿੱਤੇ।**

**ਪ੍ਰਸ਼ਨ—ਘਰ ਵਿਚ ਜੋ ਲਹੂ ਦੇ ਛਿੱਟੇ ਦੇਖੇ ਗਏ ਉਹ ਕੀ ਸੀ?**

**ਉੱਤਰ**—ਉਹ ਤਾਂ ਲਾਲ ਸਿਆਹੀ ਦੀ ਟਿੱਕੀ ਦੇ ਦੇ ਘੋਲ ਸਨ।

**ਪ੍ਰਸ਼ਨ—ਜਿਹੜੇ ਦੋ ਸੂਟ ਗੁੰਮ ਹੋਏ ਸਨ ਮਿਲ ਜਾਣਗੇ ਕਿ ਨਹੀਂ?**

**ਉੱਤਰ**—ਇਕ ਮਿਲਜੂ।

**ਪ੍ਰਸ਼ਨ—ਦੂਸਰਾ ਕਿਉਂ ਨਹੀਂ ਮਿਲਦਾ?**

**ਉੱਤਰ**—ਉਹ ਤਾਂ ਟੱਟੀ ਵਿਚ ਸੁੱਟ ਦਿਤਾ ਸੀ।

**ਪ੍ਰਸ਼ਨ—ਜਿਹੜਾ ਮਿਲਜੂ ਉਹ ਕਿਥੇ ਹੈ ?**

**ਉੱਤਰ**—ਛਿਟੀਆ ਦੇ ਢੇਰ ਵਿਚ।

**ਪ੍ਰਸ਼ਨ—ਅਸੀ ਭਾਲ ਕੇ ਲੈ ਆਈਏ ?**

**ਉੱਤਰ**—ਨਹੀਂ, ਉਹ ਮੈਂ ਆਪੇ ਚੱਕ ਲਿਆਉਂ।

**ਪ੍ਰਸ਼ਨ—ਅੱਜ ਅੱਗ ਕਿਸ ਤਰ੍ਹਾਂ ਲਆਈ ਸੀ ?**

**ਉੱਤਰ**—ਕਮਰੇ ਵਿਚ ਜਲ ਰਹੇ ਦੀਵੇ ਨਾਲ।

**ਪ੍ਰਸ਼ਨ—ਜਿਹੜਾ ਬਾਬੇ ਅਤੇ ਮਾਈ ਦਾ ਭੂਤ ਦਿਸਦਾ ਸੀ ਉਹ ਕੀ ਸੀ ?**

**ਉੱਤਰ**—ਉਹ ਤਾਂ ਕੁਝ ਵੀ ਨਹੀਂ ਸੀ ਬਸ ਘਟਨਾਵਾਂ ਨੂੰ ਭੂਤਾਂ ਨਾਲ ਜੋੜਨ ਲਈ ਸੀ।

**ਵਿਆਖਿਆ**—ਗੀਤਾਂ ਇਕ ਸਿਆਣੀ ਸੁੰਦਰ, ਦਿਮਾਗੀ ਤੌਰ ਤੇ ਹੁਸ਼ਿਆਰ ਲੜਕੀ ਸੀ ਜਿਸ ਨੂੰ ਆਪਣੀ ਯੋਗਤਾ ਦਾ ਮਾਣ ਵੀ ਸੀ ਤੇ ਉਸ ਦੀ ਇੱਛਾ ਹੋਰ ਅੱਗੇ ਪੜਨ ਦੀ ਸੀ। ਕਿਉਂਕਿ ਉਸ ਨਾਲੋਂ ਘੱਟ ਨੰਬਰਾਂ ਵਾਲੀਆਂ ਕੁੜੀਆਂ ਨੇ ਵੀ ਸ਼ਹਿਰ ਕਾਲਜ ਵਿਚ ਦਾਖਲਾ ਲੈ ਲਿਆ ਸੀ ਇਸ ਗੱਲ ਤੇ ਉਸ ਨੂੰ ਰੰਜਸ਼ ਸੀ। ਦੂਸਰਾ ਉਸ ਦੀ ਮਾਤਾ ਜਿਹੜੀ ਕਿ ਜਾਣਕਾਰੀ ਮੁਤਾਬਕ ਦਿਮਾਗੀ ਤੌਰ ਤੇ ਸਿਧਰੀ (ਘੱਟ ਦਿਮਾਗ ਵਾਲੀ) ਔਰਤ ਸੀ। ਦੂਸਰਾ ਘਰ ਦੀ ਗਰੀਬੀ ਨੇ ਉਸ ਨੂੰ ਹੋਰ ਵੀ ਹੀਣਾ ਬਣਾ ਰਖਿਆ ਸੀ। ਉਹ ਡਰਦੀ ਸੀ ਕਿ ਉਸ ਦੀ ਧੀ ਕੱਲ ਨੂੰ ਕਿਤੇ ਕੋਈ ਬਦਨਾਮੀ ਨਾ ਖੱਟ ਲਵੇ ਉਸ ਨੂੰ ਗੀਤਾ ਦੀ ਦਿਮਾਗੀ ਯੋਗਤਾ ਦਾ ਵੀ ਅਹਿਸਾਸ ਨਹੀਂ ਸੀ। ਜਿਸ ਕਾਰਨ ਉਹ ਉਸ ਨੂੰ ਛੋਟੀ ਛੋਟੀ ਗੱਲ ਤੇ ਟੋਕਦੀ ਰਹਿੰਦੀ। ਇਸ ਦੇ ਉਲਟ ਗੀਤਾ ਆਪਣੇ ਆਪ ਨੂੰ ਮਾਂ ਨਾਲੋਂ ਸਿਆਣੀ ਸਮਝਦੀ ਸੀ ਤੇ ਮਹਿਸੂਸ ਕਰਦੀ ਸੀ ਕਿ ਉਸ ਨੂੰ ਬਿਨਾਂ ਕਾਰਨ ਹੀ ਘੂਰਿਆ ਜਾਂਦਾ ਹੈ। ਦੂਜਾ ਗੀਤਾ ਦੀ ਮਾਨਸਕ ਹਾਲਤ ਖਰਾਬ ਨਾ ਹੁੰਦੀ ਜੇਕਰ ਉਸ ਨੂੰ ਉਸ ਦੀਆਂ ਸਹੇਲੀਆਂ ਨੂੰ ਮਿਲਣ ਦੀ ਆਗਿਆ ਹੁੰਦੀ ਅਤੇ ਉਹ ਉਹਨਾਂ ਨਾਲ ਘੁਲ ਮਿਲ ਕੇ ਮਨ ਹੌਲਾ ਕਰ ਲੈਂਦੀ। ਤੀਜਾ ਜਲਦੀ ਹੀ ਗੀਤਾ ਦੇ ਰਿਸ਼ਤੇ ਦੀਆਂ ਗੱਲਾਂ ਸ਼ੁਰੂ ਹੋ ਗਈਆਂ ਉਹ ਵੀ ਗਰੀਬ ਪਰਿਵਾਰਾਂ ਨਾਲ। ਇਸ ਦਾ ਉਸ ਦੇ ਮਨ ਤੇ ਹੋਰ ਵੀ ਅਸਰ ਹੋਇਆ ਕਿਉਂਕਿ ਇਕ ਤਾਂ ਗਰੀਬੀ ਕਾਰਨ ਉਸ ਦੀ ਅੱਗੇ ਪੜ੍ਹਾਈ ਨਾ ਹੋ ਸਕਣਾ, ਪਹਿਨਣ ਲਈ ਚੰਗੇ ਕੱਪੜੇ ਵਗੈਰਾ ਨਾ ਮਿਲਣਾ ਅਤੇ ਘਰ ਵਿਚ ਹੋਰ ਮੁਸ਼ਕਲਾਂ ਜਿਹਨਾਂ ਦਾ ਗਰੀਬੀ ਕਾਰਨ ਉਹਨਾਂ ਨੂੰ ਸਾਹਮਣਾ ਕਰਨਾ ਪੈਂਦਾ ਸੀ। ਸਾਰੀ ਉਮਰ ਦਾ ਰੋਗ ਚਿੰਬੜਦਾ ਪ੍ਰਤੀਤ ਹੁੰਦਾ। ਜਾਣੀ ਕੇ ਸਾਰੇ ਕੇਸ ਦੀ ਜੜ੍ਹ ਗਲਤ ਆਰਥਿਕ ਢਾਂਚਾ ਹੈ ਜਿਸ ਵਿਚ ਗਰੀਬ ਕੁੜੀਆਂ ਦੀਆਂ ਸਾਰੀਆਂ ਸੱਧਰਾਂ ਮਿੱਟੀ ਵਿਚ ਮਿਲ ਜਾਂਦੀਆਂ ਹਨ।

**ਹਿਪਨੋਟਾਈਜ ਨਾ ਹੋਣ ਬਾਰੇ**—ਉਂਜ ਤਾਂ ਹਰ ਇਕ ਦਾ ਸੰਮੋਹਨ ਅਵਸਥਾ ਵਿਚ ਆਉਣਾ ਜ਼ਰੂਰੀ ਨਹੀਂ ਹੁੰਦਾ। ਪਰ ਜਿਥੇ ਵਿਅਕਤੀ ਨੂੰ ਹਿਪਨੋਟਾਈਜ ਕਰਨ ਬਾਰੇ, ਘਟਨਾਵਾਂ ਕਰਨ ਦੀ ਜ਼ੁੰਮੇਵਾਰੀ ਬਾਰੇ ਤੇ ਉਸ ਨੂੰ ਆਪਣੇ ਦਿਮਾਗ ਦੇ ਭੇਦ ਦੇ ਖੁਲ ਜਾਣ ਦਾ ਡਰ ਹੋਵੇ ਉਥੇ ਤਾਂ ਉਹ ਬਹੁਤ ਜ਼ਿਆਦਾ ਚੇਤਨ ਰਹਿੰਦਾ ਹੈ। ਹਰ ਗੱਲ ਦਾ ਜਵਾਬ ਸੋਚ ਸਮਝ ਕੇ ਦਿੰਦਾ ਹੈ।

ਲੋੜੀਂਦਾ ਸਹਿਯੋਗ ਨਹੀਂ ਦਿੰਦਾ। ਇਹੀ ਸਾਰਾ ਕੁਝ ਇਸ ਕੇਸ ਵਿਚ ਹੋਇਆ।

**ਸਾਡੇ ਕੇਸ ਪੜਤਾਲ ਦੇ ਸਮੇਂ ਅੱਗ ਲੱਗਣ ਬਾਰੇ**—ਗੀਤਾ ਘਟਨਾਵਾਂ ਚੇਤਨ ਰੂਪ ਵਿਚ ਕਰਦੀ ਸੀ।

ਆਮ ਕੇਸਾਂ ਵਿਚ ਵੀ ਜਿਥੇ ਦੋਸ਼ੀ ਘਟਨਾਵਾਂ ਚੇਤਨ ਰੂਪ ਵਿਚ ਕਰਦਾ ਹੈ ਉਸ ਨੇ ਕੋਈ ਨਾ ਕੋਈ ਘਟਨਾ ਅਜਿਹੀ ਕਰਨੀ ਹੁੰਦੀ ਹੈ ਜਿਸ ਨਾਲ ਇਲਾਜ ਕਰਨ ਵਾਲੇ ਨੂੰ ਪੱਕਾ ਯਕੀਨ ਹੋ ਜਾਵੇ ਕਿ 'ਜਿੰਨ' ਜਾਂ 'ਭੂਤ' (ਘਟਨਾਵਾਂ ਕਰਨ ਵਾਲਾ) ਬਹੁਤ ਤਕੜਾ ਹੈ। ਇਸ ਕੇਸ ਵਿਚ ਵੀ ਅਜਿਹਾ ਹੀ ਸੀ।

ਅੰਤ ਅਸੀਂ ਗੀਤਾ ਦੀ ਮਾਂ ਨੂੰ ਗੀਤਾ ਦੀ ਮਾਨਸਿਕ ਅਵਸਥਾ ਬਾਰੇ ਬੜੇ ਵਿਸਥਾਰ ਨਾਲ ਸਮਝਾਇਆ ਤੇ ਕਿਹਾ ਕਿ ਉਹ ਅੱਗੇ ਤੋਂ ਉਸ ਦੀ ਬੇਲੋੜੀ ਤਾੜਨਾ ਨਾ ਕਰਦੀ ਰਿਹਾ ਕਰੇ। ਇਸ ਨਾਲ ਹੀ ਉਨ੍ਹਾਂ ਦੇ ਘਰ ਸ਼ਾਂਤੀ ਰਹਿ ਸਕਦੀ ਹੈ। ਗੀਤਾ ਨੂੰ ਵੀ ਭਰੋਸਾ ਦਿੱਤਾ ਕਿ ਰਿਸ਼ਤੇ ਸਬੰਧੀ ਅਸੀਂ ਉਸ ਦੀ ਲੋੜੀਂਦੀ ਮਦਦ ਕਰਾਂਗੇ। ਪਿੰਡ ਵਿਚਲੇ ਹਮਦਰਦ ਸਾਥੀਆਂ ਨੂੰ ਵੀ ਇਸ ਮਸਲੇ ਤੇ ਪਰਿਵਾਰ ਦੀ ਮਦਦ ਕਰਨ ਦਾ ਯਤਨ ਕਰਨ ਲਈ ਕਿਹਾ।



# ਆਪਣੇ ਪੁੱਤਰ ਆਪਣੀਆਂ ਧੀਆਂ

**ਜੋਗਿੰਦਰ 'ਹਾਣੀ' ਹੁਸ਼ਿਆਰਪੁਰ**

"ਪੁੱਤ ਜੰਮਿਆਂ" ਤਾਂ ਲੱਡੂ ਵੰਡੇ,
ਫੁੱਲ ਫੁੱਲ ਦੂਣੇ ਹੋਏ,
"ਧੀ ਜੰਮੀ" ਤਾਂ ਪਏ ਸਿਆਪੇ,
ਜੋ ਸੁਣੇ ਸੋ ਰੋਏ,
ਹੱਥ ਵਿਚ ਫੜ ਬੈਟ ਤੇ ਬੱਲਾ.
ਪੁੱਤਰ ਖੇਡਣ ਜਾਏ,
ਧੀ ਵਿਚਾਰੀ ਨਾਲ ਗੀਟੀਆਂ,
ਆਪਣਾ ਚਿੱਤ ਪ੍ਰਚਾਏ,
ਧੀ ਤੋਂ ਸਾਰਾ ਚੁੱਲ੍ਹਾ ਚੌਂਕਾ,
ਮਾਂ ਬਾਪ ਕਰਵਾਵਣ,
ਸਕੂਲੋਂ ਹੋ ਗਏ ਪਾਸ ਪੁੱਤਰ ਜੀ,
ਆਈ ਕਾਲਜ ਦੀ ਵਾਰੀ,
ਧੀ ਦੇ ਲਈ ਫਿਰ ਉੱਚੀ ਹੋ ਗਈ,
ਘਰ ਦੀ ਚਾਰ ਦੀਵਾਰੀ,
ਪੁੱਤਰ ਹੋ ਗਿਆ "ਤੀਹ" ਸਾਲ ਦਾ,
ਉਹਦਾ ਫਿਕਰ ਨਾ ਕੋਈ,
ਕਰ ਦਿਓ ਹੱਥ ਹੁਣ ਪੀਲੇ ਧੀ ਦੇ,
"ਚੌਂਦਾਂ" ਸਾਲ ਦੀ ਹੋਈ,
"ਧੀਏ ਕੀ ਹੁਣ ਦਈਏ ਤੈਨੂੰ,
ਸਾਡੇ ਕੋਲ ਚੀਜ਼ ਨਾ ਕੋਈ"
ਬਾਬੁਲ ਗਲ ਲੱਗ ਧੀ ਧਿਆਣੀ,
ਸਹੁਰੇ ਜਾਂਦੀ ਰੋਈ,
ਸਹੁਰੇ ਗਈ ਤਾਂ ਕੱਠੀ ਹੋ ਗਈ,
ਸਾਰੀ ਰਿਸ਼ਤੇਦਾਰੀ,
"ਕੀ ਲਿਆਈ ਦਾਜ ਦੇ ਅੰਦਰ,
ਦੱਸ ਖੋਹਲ ਪਟਾਰੀ",
ਕੱਠੀਆਂ ਹੋ ਕੇ ਦੇਖਣ ਸਭੇ,
ਜੋ ਵੀ ਕੁੜੀਆਂ ਬੁੜੀਆਂ,
ਉਂਗਲੀਆਂ ਉੱਤੇ ਝੱਟ ਗਿਣਾਈਆਂ,
ਜੋ ਜੋ ਚੀਜ਼ਾਂ ਥੁੜੀਆਂ,
ਲੋੜਾਂ ਕਦੇ ਨਾ ਪੂਰੀਆਂ ਹੋਈਆਂ,
ਧੀ ਪਈ ਰੋਟੀ ਜਾਵੇ,
ਲੰਬੀ ਜ਼ਿੰਦਗੀ ਲੰਬੀਆਂ ਲੋੜਾਂ,
ਮਾਪਿਓਂ ਕੀ ਮੰਗਵਾਵੇ,
ਆਪਣੇ ਵਲੋਂ ਦਿੱਤਾ,
ਪਰਖ ਕੇ ਮਾਂ ਬਾਪ ਸਟੋਵ ਸੀ ਪੱਕਾ,
ਧੀ ਜਾਂ ਬਾਲਣ ਲੱਗੀ ਰਾਤੀਂ,
ਫੱਟ ਗਿਆ ਮਾਰ ਭਬੱਕਾ,
ਪੁੱਤਰਾਂ ਤੋਂ ਸਟੋਵ ਹੈ ਡਰਦਾ,
ਨਾ ਉਹਨਾਂ ਨੂੰ ਸਾੜੇ,
"ਫੜੋ ਉਏ ਲੋਕੋ ਸਟੋਵ ਪੈ ਗਿਆ,
ਧੀ ਨੂੰ ਦਿਨੇ ਦਿਹਾੜੇ",
ਧੀਆਂ ਲਈ ਨੀਵਾਂ ਘਰ ਲੱਭਣਾ,
ਪੁੱਤਰਾਂ ਦੇ ਲਈ ਉੱਚਾ,
ਉਏ ਇਕੋ ਖੂਨ ਲਈ ਫਰਕ ਹੈ ਏਨਾ,
ਇਹ ਨਹੀਂ ਕੰਮ ਸੁੱਚਾ,
ਆਪਣੇ ਪੁੱਤਰਾਂ-ਧੀਆਂ ਦੇ ਵਿਚ,
ਜੇਕਰ ਏਨਾ ਫਰਕ ਰਹੇਗਾ,
ਫੇਰ "ਹਾਣੀ" ਜੀ ਸਮਾਜ ਅਸਾਡਾ,
ਹੁੰਦਾ ਸਦਾ ਹੀ ਗਰਕ ਰਹੇਗਾ,

---

# 'ਸ਼ਰਧਾ'

**ਅਸ਼ੋਕ ਬਰਗਾੜੀ**

'ਕਿਉਂ ਬਈ ਕੋਈ ਆਰਡਰ ਆਇਆ', ਸੇਠ ਜੀ ਨੇ ਦੁਕਾਨ ਆਉਂਦਿਆਂ ਹੀ ਨੌਕਰ ਨੂੰ ਪੁਛਿਆ।

'ਜੀ ਹਾਂ, ਅੱਜ ਅੱਸ਼ਟਮੀ ਹੈ, ਮੰਦਰ ਦੇ ਪੰਡਤ ਜੀ ਆਏ ਸਨ, ਉਹ ਘਿਉ, ਆਟਾ ਅਤੇ ਖੰਡ ਕਹਿ ਗਏ ਹਨ. ਨੌਕਰ ਨੇ ਇਕੋ ਸਾਹੇ ਜਵਾਬ ਦਿੱਤਾ।

'ਫੇਰ ਤਾਂ ਉਹ ਖਰਾਬ ਹੋਇਆ ਸਾਰਾ ਮਾਲ ਕੱਢ ਦੇਵੀਂ, ਮੇਰੀ ਪੰਡਤ ਜੀ ਨਾਲ ਸਾਰੀ ਗੱਲਬਾਤ ਹੋ ਗਈ ਸੀ' ਨੌਕਰ ਨੂੰ ਸਮਝਾਉਂਦਿਆਂ ਸੇਠ ਜੀ ਨੇ ਕਿਹਾ।

"ਜੀ ਪਰ ਇਹ ਸਭ ਕੁਝ ਤਾਂ ਮੰਦਰ ਵਿਚ ਜਾਣਾ ਹੈ ਜਿਸ ਦਾ ਪ੍ਰਸ਼ਾਦ ਅੱਜ ਲੋਕਾਂ ਵਿਚ ਵੰਡਿਆ ਜਾਣਾ ਹੈ," ਨੌਕਰ ਨੇ ਕਿਹਾ,

ਪਰ ਭਗਤਾ ਇਸ ਦਾ ਬਣਿਆ ਪ੍ਰਸਾਦ ਤਾਂ ਲੋਕਾਂ ਨੇ ਖਾਣਾ ਹੈ, ਦੁਰਗਾ ਮਾਤਾ ਲਈ ਪ੍ਰਸਾਦ ਤਾਂ ਮੈਂ ਘਰੋਂ ਸ਼ੁੱਧ ਦੇਸੀ ਘਿਉ ਦਾ ਬਣਵਾ ਕੇ ਲਿਆਇਆ ਹਾਂ, ਇਹਨਾਂ ਕਹਿੰ-ਦਿਆਂ ਹੀ ਸੇਠ ਜੀ ਮੰਦਰ ਚਲੇ ਗਏ।

ਰਜਿਸਟਰੇਸ਼ਨ ਨੰਬਰ—46587/87

# ਗੀਤ

**ਹਰਜੀਤ ਸਿੰਘ ਘਲੋਟੀ**

ਬਾਬੇ ਰੋਂਦੇ ਤੇ ਕੁਰਲਾਉਂਦੇ,
ਪਹਿਲੀ ਯਾਦ ਮਨਾਂ 'ਚ ਲਿਆਉਂਦੇ,
ਮਿਲਦੀ ਅੱਜ ਬੋਤਲ ਮੰਗੀ ਨਾ
ਮੀਟ ਲਈ ਵਾਸਤੇ ਪਾਉਂਦੇ ਹਾਂ
ਦੇ ਦਿਉ ਡੰਗ ਦਾ ਆਟਾ,
ਹੁਣ ਅਸੀਂ ਮੁਆਫੀ ਚਾਹੁੰਦੇ ਹਾਂ।......

ਪਹਿਲਾਂ ਦਾਰੂ ਦਾ ਜੱਗ ਕਰਦੇ,
ਹੁਣ ਸਾਡੇ ਭੈਰੋਂ ਭੁੱਖੇ ਮਰਦੇ,
ਕੋਈ ਸਾਮੀ ਫਸਦੀ ਨਾ
ਰੋਜ਼ ਐਵੇਂ ਸਿਰ ਘੁਮਾਉਂਦੇ ਹਾਂ
ਦੇ ਦਿਉ ਡੰਗ ਦਾ ਆਟਾ
ਹੁਣ ਅਸੀਂ ਮੁਆਫੀ......।

ਚੇਲਿਆਂ ਨੂੰ ਵੀ ਤਰਸ ਨਾ ਆਇਆ
ਜਿਨ੍ਹਾਂ ਨੂੰ ਕਰਨਾ ਪਖੰਡ ਸਿਖਾਇਆ
ਹੁਣ ਕੋਈ ਮੂਰਖ ਬਣਦਾ ਨਾ
ਹੁਣ ਕੋਈ ਡੇਰੇ ਵਿਚ ਨਾ ਆਵੇ
ਨਾ ਕੋਈ ਪੈਰਾਂ ਨੂੰ ਹੱਥ ਲਾਵੇ
ਬੱਸ ਹੁਣ ਭੂਤ ਘਰਾਂ 'ਚੋਂ ਮੁੱਕ ਗਏ
ਦੁਨੀਆਂ ਬਣੀ ਸਿਆਣੀ ਆ
ਦੇ ਦਿਉ ਡੰਗ ਦਾ ਆਟਾ
ਹੁਣ ਅਸੀਂ ਮੁਆਫੀ......।

ਮੁਰਗੇ ਖਾ ਕੇ ਐਸ਼ਾਂ ਕਰਦੇ
ਪਰ ਹੁਣ ਮੂੰਗੀ ਤੇ ਹੀ ਖੜ੍ਹਗੇ
ਸਾਡੇ ਭਾਅ ਦੇ ਸੇਵਕ ਮਰਗੇ
'ਜੀਤ ਘਲੋਟੀ' ਵਰਗੇ
ਹੁਣ 'ਵਿਗਿਆਨਕ ਵਿਚਾਰ' ਪੜ੍ਹਾਉਂਦੇ ਆ
ਦੇ ਦਿਉ ਡੰਗ ਦਾ ਆਟਾ
ਹੁਣ ਅਸੀਂ ਮੁਆਫੀ......।

ਸੱਚੀ ਹੁਣ ਗੱਲ ਸੁਣਾਉਂਦੇ ਹਾਂ
ਦੇ ਦਿਉ ਡੰਗ ਦਾ ਆਟਾ
ਹੁਣ ਅਸੀਂ ਮੁਆਫੀ......।

If Uudelivered, Please Return

VIGYANIC VICHAR

POST BOX NO.—34

KOT KAPURA—151204

PRINTED MATTER

TO

————————————

————————————

————————————